# ਧਰਮਬੀਰ

## ਵਾਰਾਂ ਧਰਮੀ ਸ਼ਹੀਦਾਂ ਦੀਆਂ



ਲਾਲਾ ਧਨੀ ਰਾਮ ਚਾਤ੍ਰਿਕ





**ਧਰਮ ਪ੍ਰਚਾਰ ਕਮੇਟੀ**

**(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)**

**ਸ੍ਰੀ ਅੰਮ੍ਰਿਤਸਰ।**





ੴ ਵਾਹਿਗੁਰੂ ਜੀ ਕੀ ਫ਼ਤਹ॥

# ਧਰਮਬੀਰ

## (ਵਾਰਾਂ ਧਰਮੀ ਸ਼ਹੀਦਾਂ ਦੀਆਂ)




ਲੇਖਕ :

ਲਾਲਾ ਧਨੀ ਰਾਮ ਚਾਤ੍ਰਿਕ



ਪ੍ਰਕਾਸ਼ਕ:

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ।

# ਤਤਕਰਾ



 

# ਭੂਮਿਕਾ

ਲਾਲਾ ਧਨੀ ਰਾਮ ਚਾਤ੍ਰਿਕ ਠੇਠ ਪੰਜਾਬੀ ਦੇ ਸ੍ਰੇਸ਼ਟ ਕਵੀ ਸਨ। ਉਨ੍ਹਾਂ ਦੀਆਂ ਕਵਿਤਾਵਾਂ ਵਿਚ ਕਾਵਜ ਦੇ ਸਾਰੇ ਗੁਣਾਂ ਦੀ ਭੰਮਕ ਹੈ। ਕੁਦਰਤੀ ਸ਼ਿੰਗਾਰਾਂ ਨਾਲ ਭੂਸ਼ਤ ਮੁਹਾਵਰੇਦਾਰ ਬੋਲੀ ਹੋਣ ਕਾਰਨ ਪੜ੍ਹਨ ਵਾਲਿਆਂ ਦੀ ਜ਼ਬਾਨ ਦੀ ਨੋਕ ਉੱਤੇ ਚੜ੍ਹ ਜਾਣ ਦੀ ਸਮਰੱਥਾ ਰੱਖਦੀ ਹੈ। ਚਾਤ੍ਰਿਕ ਜੀ ਕਿੱਸਾ-ਕਾਵਿ ਦੇ ਕਵੀਆਂ ਤੋਂ ਲੈ ਕੇ ਮੱਧ ਕਾਲ ਦੇ ਸ਼ਾਸਤ੍ਰੀ ਗੁਣਾਂ, ਅਲੰਕਾਰਾਂ, ਛੰਦਾਂ ਤੇ ਰੂਪਕਾਂ ਦੇ ਯੁਗ ਵਿਚੋਂ ਦੀ ਹੁੰਦੇ ਹੋਏ ਉੱਚ-ਖਿਆਲੀ ਪ੍ਰਵੀਨ ਕਵੀਆਂ ਦੇ ਹਮ-ਜੋਲੀ ਹੋ ਕੇ ਵਿਚਰੇ। ਚਾਤ੍ਰਿਕ ਜੀ ਵਰਤਮਾਨ ਤੇ ਭਵਿੱਖ ਨੂੰ ਪ੍ਰਭਾਵਤ ਕਰਨ ਵਾਲੇ ਸਾਹਿਤਕਾਰ ਸਨ।

ਪੁਰਾਣੇ ਜ਼ਮਾਨੇ ਦੇ ਸ਼ੌਂਕ ਉਨ੍ਹਾਂ ਹੰਢਾਏ ਅਤੇ ਲੋਕ-ਜੀਵਨ ਵਿੱਚ ਉਹ ਜੰਮੇ, ਪਲੇ; ਕਵਿਤਾ 'ਕੇਸਰ ਕਿਆਰੀ' ਦੀ ਗੰਧ-ਸੁਗੰਧ ਉਨ੍ਹਾਂ ਦੀਆਂ ਹੋਰ ਰਚਨਾਵਾਂ, ਖਾਸ ਕਰ ਵਾਰਤਕ ਵਿਚ ਪੰਜਾਬ ਦਾ ਜੀਵਨ ਸਮੋਇਆ ਹੁੰਦਾ ਹੈ।

ਉਨ੍ਹਾਂ ਨੇ ਪਿੰਡਾਂ ਦੇ ਜੀਵਨ ਦੇ ਚੱਜ-ਅਚਾਰ ਵਰਤ-ਵਰਤਾਉ ਦੇਖੇ ਸਨ, ਸ਼ਹਿਰੀ ਜੀਵਨ ਸ਼ਾਨ ਨਾਲ ਜੀਵਿਆ ਸੀ, ਵੱਡੇ-ਵੱਡੇ ਵਿਦਵਾਨਾਂ ਦੀ ਸੰਗਤ ਮਾਣੀ ਸੀ, ਜਿਸ ਕਾਰਨ ਜੀਵਨ ਦੇ ਕਈ ਪੱਖਾਂ ਤੋਂ ਅਮੀਰ ਸਨ। ਪੰਜਾਬੀ ਦੇ ਪ੍ਰੇਮੀ ਸਨ, ਪੰਜਾਬੀ ਸਾਹਿਤ ਸਿਰਜਿਆ ਤੇ ਪੰਜਾਬੀ ਸਭਾਵਾਂ ਵੀ ਬਣਾਈਆਂ ਤੇ ਚਲਾਈਆਂ ਸਨ। ਉੱਤਮ ਮਨੁੱਖਤਾ ਦੇ ਗੁਣਾਂ ਦੇ ਮਾਲਕ ਸਨ।

ਭਾਈ ਵੀਰ ਸਿੰਘ ਜੀ ਪਾਸ ਉਨ੍ਹਾਂ ਆਰੰਭਕ ਤੌਰ 'ਤੇ ਪ੍ਰੈਸ ਵਿਚ ਕੰਮ ਸ਼ੁਰੂ ਕੀਤਾ। ਅੱਖਰ ਲਿਖਣ ਦਾ ਕੰਮ ਸ਼ੁਰੂ ਕਰਨ ਤੋਂ ਸੋਹਣੇ ਅੱਖਰ ਲਿਖਣ ਦੀ ਕਲਾ ਸਿੱਖੀ। ਵੱਡੇ ਹੋ ਕੇ ਗੁਰਮੁਖੀ ਦੇ ਸੋਹਣੇ ਟਾਈਪ ਬਣਵਾਏ ਜਿਸ ਵਿਚ ਸੁੰਦਰ ਕਿਤਾਬਾਂ ਛਪਣ ਲੱਗੀਆਂ। ਜਿਨ੍ਹਾਂ ਨੂੰ ਦੇਖ ਕੇ ਭਾਈ ਕਾਨ੍ਹ ਸਿੰਘ ਰਚਿਤ 'ਮਹਾਨ ਕੋਸ਼' ਛਾਪਣ ਲਈ ਉਨ੍ਹਾਂ ਦਾ 'ਸੁਦਰਸ਼ਨ ਪ੍ਰੈਸ' ਚੁਣਿਆ ਗਿਆ। 'ਮਹਾਨ ਕੋਸ਼' ਲਈ ਕੁਝ ਵਿਸ਼ੇਸ਼ ਕਿਸਮ ਦੇ ਅੱਖਰ ਵੀ ਬਣਵਾਏ। 'ਮਹਾਨ ਕੋਸ਼' ਨੂੰ ਪੂਰੀ ਰੀਝ ਨਾਲ ਛਾਪਿਆ। ਸੁੰਦਰ ਛਪਾਈ ਤੇ ਗੈਟ-ਅਪ, ਜਿਹੋ ਜਿਹੀ ਕਿਸੇ ਪ੍ਰਮਾਣਿਕ ਪੁਸਤਕ ਦੀ ਚਾਹੀਦੀ ਸੀ, ਇਸ ਗ੍ਰੰਥ ਦੇ ਰੂਪ ਵਿਚ ਸਾਹਮਣੇ ਆਈ। ਇਸ ਤੋਂ ਪਹਿਲਾਂ ਕਿਸੇ

ਪੰਜਾਬੀ ਗ੍ਰੰਥ ਦੀ ਛਪਾਈ ਅਜਿਹੀ ਹੋਈ ਨਹੀਂ ਮਿਲਦੀ। 'ਮਹਾਨ ਕੋਸ਼' ਨੂੰ ਸੋਧਣ ਵਾਲੇ ਪ੍ਰੋ: ਤੇਜ਼ਾ ਸਿੰਘ ਜੀ ਨਾਲ ਆਪ ਦਾ ਮੇਲ-ਮਿਲਾਪ ਵਧਿਆ। ਭਾਈ ਧਰਮਾਨੰਤ ਸਿੰਘ ਜੀ ਦੀ ਵੀ ਨਾਲੋਂ-ਨਾਲ ਸੰਗਤ ਮਾਣਦੇ ਰਹੇ, ਜੋ 'ਮਹਾਨ ਕੋਸ਼' ਦੀ ਛਪਾਈ ਵਿਚ ਪਰੂਫ਼ ਪੜ੍ਹਨ ਵਾਲੇ ਸਹਾਇਕ ਸਨ।

'ਮਹਾਨ ਕੋਸ਼' ਵਿਚ ਜਿੰਨੇ ਵੀ ਵਿਅਕਤੀ ਸਹਾਇਕ ਸਨ ਉਨ੍ਹਾਂ ਦੀ ਸੰਗਤ ਮਾਨਣੀ ਤਾਂ ਸੁਭਾਵਕ ਹੀ ਸੀ, ਹੋਰ ਹਸਤੀਆਂ ਅਤੇ ਵਿਦਵਾਨਾਂ ਨਾਲ ਵੀ ਆਪ ਦੀਆਂ ਸਾਂਝਾਂ ਤੇ ਪ੍ਰੇਮ-ਪਿਆਰ ਰਿਹਾ।

ਪਹਿਲਾਂ 'ਹਰਿ ਧਨੀ' ਕਹਾਉਣ ਵਾਲੇ 'ਧਨਵਾਨ' ਬਣ ਕੇ ਆਪਣੇ ਕਾਰੋਬਾਰ ਨੂੰ ਉੱਨਤ ਕਰਦੇ ਕਰਦੇ ਧਨੀ ਰਾਮ ਜੀ ਸੱਚੀ-ਮੁੱਚੀ ਧਨੀ ਬਣ ਗਏ, ਗੁਣਾਂ ਦੇ ਧਨੀ ਅਤੇ ਉਨ੍ਹਾਂ ਅਰਥਾਂ ਵਿਚ ਵੀ ਧਨੀ ਜਿਨ੍ਹਾਂ ਕਾਰਨ ਕਿਸੇ ਵਿਅਕਤੀ ਨੂੰ ਧਨਵਾਨ ਜਾਣਿਆ ਜਾਂਦਾ ਹੈ।

ਉਨ੍ਹਾਂ ਕਈ ਰਚਨਾਵਾਂ ਲਿਖੀਆਂ। 'ਚੰਦਨ ਵਾੜੀ' ਛਪੀ ਤਾਂ ਬੜਾ ਜਸ ਹੋਇਆ। ਹੋਰ ਧਾਰਮਕ, ਸਮਾਜਕ, ਸਾਹਿਤਕ ਕਵਿਤਾਵਾਂ ਵੀ ਲਿਖਦੇ ਰਹੇ। ਅਰੰਭਕ ਕਾਲ ਵਿਚ ਹੀ, ਕਈ ਵਰ੍ਹੇ ਹੋਏ, ਉਨ੍ਹਾਂ ਦੀ ਪੁਸਤਕ 'ਧਰਮ ਬੀਰ' ਸੋਹਣੀ ਛਪੀ ਹੋਈ ਪ੍ਰਾਪਤ ਹੋਈ। ਕਿਤਾਬ ਵਿਚ ਧਰਮ ਹੇਤ, ਜੀਅ ਦਾਨ ਦੇਣ ਵਾਲੀਆਂ ਕਵਿਤਾਵਾਂ, ਵਾਰਾਂ ਤੇ ਸਰਲ ਛੰਦ ਦੇ ਰੂਪ ਵਿਚ ਪੜ੍ਹਨ ਨੂੰ ਮਿਲੀਆਂ ਤਾਂ ਅਨੁਭਵ ਹੋਇਆ ਧਨੀ ਰਾਮ ਜੀ ਨੇ ਪੰਜਾਬ ਦੇ ਇਤਿਹਾਸ ਦੇ ਸ਼ਹੀਦਾਂ ਦੇ ਪੱਖ ਦਾ ਸਾਹਿਤਕ ਖੱਪਾ ਪ੍ਰੇਮ ਤੇ ਪ੍ਰਸੰਨਤਾ ਨਾਲ ਪੂਰਿਆ ਹੈ।

ਕੁਝ ਚਿਰ ਤੋਂ ਇਹ ਪੁਸਤਕ ਅਲੱਭ ਸੀ ਪਰ ਅਤੀ ਲੋੜੀਂਦੀ ਵੀ ਸੀ, ਸੋ ਹੁਣ ਇਹ ਛਪ ਕੇ ਪਾਠਕਾਂ ਦੇ ਸਾਹਮਣੇ ਆਈ ਹੈ। ਬੇਸ਼ੱਕ ਪਿੱਛੇ ਜਿਹੇ ਭਾਸ਼ਾ ਵਿਭਾਗ ਵਲੋਂ ਲਾਲਾ ਧਨੀ ਰਾਮ ਜੀ ਦੀਆਂ ਛਾਪੀਆਂ ਗਈਆਂ ਸਾਰੀਆਂ ਪੁਸਤਕਾਂ ਦੇ ਛਾਪੇ ਸੰਗ੍ਰਹਿ ਵਿੱਚ ਇਹ ਪੁਸਤਕ ਵੀ ਆ ਗਈ ਹੈ ਪਰੰਤੂ ਅਸੀਂ ਇਸ ਪੁਸਤਕ ਨੂੰ ਅੱਜ ਦੇ ਜ਼ਮਾਨੇ ਵਿੱਚ ਪ੍ਰਾਸੰਗਕ ਬਣਾਉਣ ਲਈ ਉਸ ਦੇ ਪਹਿਲੇ ਰੂਪ ਵਿਚ ਛਾਪਣ ਲਈ ਚੁਣਿਆ ਹੈ ਜਿਸ ਦਾ ਸਾਹਿਤ ਤੇ ਇਤਿਹਾਸ ਦੇ ਰਸੀਏ ਖਾਸ ਕਰ ਗਾਉਣ ਵਾਲੇ ਢਾਡੀ ਵਿਸ਼ੇਸ਼ ਲਾਭ ਉਠਾਉਣਗੇ।

ਪੰਜਾਬ ਦੇ ਮਹਾਨ ਸਿੱਖ ਸ਼ਹੀਦਾਂ ਦੇ ਕਵਿਤਾ ਵਿਚ ਪ੍ਰਸੰਗ ਲਿਖਣ ਵਾਲਾ ਕਵੀ, ਧਨੀ ਰਾਮ ਇੱਕ ਅਜਿਹੀ ਹਸਤੀ ਸੀ ਜਿਸ ਨੇ ਮਹਾਨ ਸ਼ਹੀਦਾਂ ਦੇ ਸਾਕਿਆਂ ਨੂੰ ਵਾਚ ਕੇ ਅੱਗੋਂ ਅਨੇਕਾਂ ਹੋਰਨਾਂ ਦੇ ਗਾਉਣ ਲਈ ਮਹਾਨ ਕੁਰਬਾਨੀਆਂ ਦੇ ਪ੍ਰਸੰਗ ਅੰਕਤ ਕੀਤੇ।

ਸਿੱਖ ਇਤਿਹਾਸ ਉੱਤੇ ਇਕ ਸਰਸਰੀ ਝਾਤ ਹੀ ਦੱਸ ਦਿੰਦੀ ਹੈ ਕਿ ਇਸ ਕੌਮ ਵਿੱਚ ਸ਼ਹੀਦੀਆਂ ਦੀ ਪਰੰਪਰਾ ਨੂੰ ਸ਼ਿਰੋਮਣੀ ਸਥਾਨ ਪ੍ਰਾਪਤ ਹੈ। ਹਰ ਰੋਜ਼ ਜਿਥੇ ਸਿੱਖ ਆਪਣੀ ਅਰਦਾਸ ਵਿਚ, ਸਿੱਖ ਧਰਮ ਦੇ ਸੰਚਾਲਕ ਗੁਰੂ ਸਾਹਿਬਾਨ ਦੇ ਨਾਮ ਸਿਮਰਨ ਵਿਚ ਲਿਆਉਂਦੇ ਹਨ, ਉਥੇ ਆਪਣੇ ਸ਼ਹੀਦਾਂ ਨੂੰ ਇਨ੍ਹਾਂ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ:

> *"ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੀਆਂ 'ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ।"*

ਸਿੱਖ ਧਰਮ ਦਾ ਇਤਿਹਾਸ ਹੋਰਨਾਂ ਪੁਸਤਕਾਂ ਨਾਲੋਂ ਹਟ ਕੇ ਕੇਸਰ ਦੇ ਛਿੱਟਿਆਂ ਦੀ ਥਾਂ ਧਰਮ ਹੇਤ ਜੀਅ ਦਾਨ ਦੇਣ ਵਾਲੇ ਸ਼ਹੀਦਾਂ ਦੇ ਲਹੂ ਦੀਆਂ ਲੀਕਾਂ ਨਾਲ ਰੰਗਿਆ ਹੋਇਆ ਹੈ। ਭਾਰਤ ਦੀ ਧਰਮ ਪਰੰਪਰਾ ਵਿਚ ਸ਼ਹੀਦੀ ਦਾ ਗਾਡੀ ਰਾਹ ਚਲਾਉਣ ਵਾਲੇ ਪੰਜਵੇਂ ਸਤਿਗੁਰੂ, ਗੁਰੂ ਅਰਜਨ ਦੇਵ ਜੀ ਸਨ। ਉਨ੍ਹਾਂ ਨੇ ਆਪਣੀ ਸ਼ਹੀਦੀ ਰਾਹੀਂ ਪਿਛਲੇ ਪ੍ਰਚਲਿਤ ਕਰਮ-ਫਲ ਦੇ ਸਿਧਾਂਤ ਨੂੰ ਅਸਲੋਂ ਨਿਰਮੂਲ ਸਿੱਧ ਕਰ ਦਿੱਤਾ, ਜਿਵੇਂ ਭਾਰਤੀ ਫਲਸਫੇ ਦੀ ਇੱਕ ਮਨੌਤ ਸੀ ਕਿ ਚੰਗੇ ਕਰਮ ਕਰਨ ਵਾਲੀਆਂ ਹਸਤੀਆਂ ਕਦੇ ਦੁੱਖ ਨਹੀਂ ਸਹਿੰਦੀਆਂ ਜਾਂ ਜੋ ਦੁੱਖ ਸਹਿੰਦੇ ਹਨ, ਉਹ ਆਪਣੇ ਕਰਮਾਂ ਦਾ ਫਲ ਭੋਗਦੇ ਹਨ। ਪ੍ਰਿੰਸੀਪਲ ਤੇਜਾ ਸਿੰਘ ਅਨੁਸਾਰ,

> *"ਜਦ ਹਿੰਦ ਵਾਸੀਆਂ ਦੀ ਸਭ ਤੋਂ ਪਿਆਰੀ, ਇੱਜ਼ਤ ਤੇ ਧਰਮ ਨੂੰ ਹੱਥ ਪਾਇਆ ਗਿਆ ਤਾਂ ਲੋਕਾਂ ਦੀ ਗ਼ੈਰਤ ਨੇ ਸਿੱਖੀ ਦਾ ਰੂਪ ਧਾਰਿਆ ਅਤੇ ਨਵੇਂ ਸਿਰਿਓਂ ਅਮਲੀ ਜੀਵਨ ਦੀ ਪੱਧਤੀ ਚਲ ਪਈ। ਲੋਕਾਂ ਨੂੰ ਸਮਝ ਆਉਣ ਲੱਗੀ ਕਿ, ਨੇਕੀ ਤਾਂ ਨਾਂ ਹੀ ਕੁਰਬਾਨੀ ਦਾ ਹੈ।"*

(ਸਿੱਖ ਸਭਿਆਚਾਰ ਤੇ ਹੋਰ ਧਾਰਮਿਕ ਲੇਖ, ਪੰਨਾ ੧੧੨)

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿਛੋਂ ਜਿਵੇਂ ਸਿੱਖ ਧਰਮ ਸ਼ਹੀਦੀਆਂ ਦਾ ਇਕ ਪ੍ਰਵਾਹ ਹੀ ਬਣ ਗਿਆ। ਸ੍ਰੀ ਗੁਰੂ ਤੇਗ਼ ਬਹਾਦਰ ਜੀ, ਉਨ੍ਹਾਂ ਦੇ ਨਾਲ ਉਨ੍ਹਾਂ ਦੇ ਪਿਆਰੇ ਸਿੱਖ ਭਾਈ ਮਤੀ ਦਾਸ, ਭਾਈ ਦਿਆਲਾ ਜੀ, ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ, ਸਾਹਿਬਜ਼ਾਦਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਜੁਝਾਰ ਸਿੰਘ ਜੀ, ਅਨੰਦਪੁਰ ਦੇ ਅਨੇਕਾਂ ਸ਼ਹੀਦ, ਮੁਕਤਸਰ ਦੇ ਚਾਲੀ ਮੁਕਤੇ, ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਸੁੱਖਾ ਸਿੰਘ ਜੀ ਤੇ ਮਤਾਬ ਸਿੰਘ ਜੀ,

ਭਾਈ ਸ਼ਬੇਗ ਸਿੰਘ ਜੀ, ਭਾਈ ਸ਼ਾਹਬਾਜ਼ ਸਿੰਘ ਜੀ, ਭਾਈ ਤਾਰਾ ਸਿੰਘ ਜੀ (ਵਾਂ) ਵਾਲੇ ਆਦਿਕ ਸ਼ਹੀਦਾਂ ਦੇ ਨਾਂਵਾਂ ਦੀ ਮਾਲਾ ਅਸੀਂ ਨਿਤ ਫੇਰਦੇ ਹਾਂ। ਵਿਸ਼ੇਸ਼ ਕਰਕੇ ਮਾਈਆਂ, ਭੈਣਾਂ, ਸਿੰਘਣੀਆਂ ਜਿਨ੍ਹਾਂ ਨੇ ਚੱਕੀਆਂ ਪੀਸੀਆਂ, ਖੰਨੀ-ਖੰਨੀ ਰੋਟੀ 'ਤੇ ਗੁਜ਼ਾਰਾ ਕੀਤਾ ਤੇ ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪਵਾਏ, ਪਰ ਸਿੱਖੀ ਸਿਦਕ ਨਹੀਂ ਹਾਰਿਆ, ਸਿੱਖ ਇਤਿਹਾਸ ਦੇ ਅਤੀ ਦਰਦਨਾਕ ਕਾਂਡ ਅੱਖਾਂ ਅੱਗੇ ਲਿਆਉਂਦੇ ਹਾਂ।

ਸ਼ਹੀਦ ਬਾਬਾ ਦੀਪ ਸਿੰਘ ਜੀ, ਬਾਬਾ ਗੁਰਬਖਸ਼ ਸਿੰਘ ਜੀ, ਆਦਿ ਅਨੇਕ ਅਜਿਹੇ ਕੁਰਬਾਨੀ ਦੇ ਪੁੰਜ ਹੋਏ ਜਿਨ੍ਹਾਂ ਵਿਚੋਂ ਹਰ ਇਕ ਦੀ ਸ਼ਹੀਦੀ ਦਾ ਪ੍ਰਸੰਗ ਸੁੱਤੀ ਕੌਮ ਨੂੰ ਜਗਾਉਣ ਦੀ ਸਮਰੱਥਾ ਰੱਖਦਾ ਹੈ। ਕੌਮ ਉਹ ਹੀ ਜਿਉਂਦੀ ਰਹਿੰਦੀ ਹੈ ਜੋ ਆਪਣੇ ਸ਼ਹੀਦਾਂ, ਯੋਧਿਆਂ, ਗਿਆਨੀਆਂ, ਵਿਦਵਾਨਾਂ, ਗੁਰਮੁਖਾਂ ਅਤੇ ਸੱਚੇ ਸੰਤਾਂ ਨੂੰ ਯੋਗ ਸਤਿਕਾਰ ਦੇ ਕੇ ਉਨ੍ਹਾਂ ਦੀ ਕਰਣੀ ਕਮਾਈ ਤੋਂ ਪ੍ਰੇਰਨਾ ਲੈਂਦੀ ਰਹਿੰਦੀ ਹੈ।

ਬਹੁਤ ਸਾਰੇ ਪੁਰਾਤਨ ਸਿੱਖ ਵਿਦਵਾਨਾਂ ਨੇ ਵਿਸ਼ੇਸ਼ ਰੂਪ ਵਿਚ ਸ਼ਹੀਦਾਂ ਦੇ ਪ੍ਰਸੰਗ ਨੂੰ ਆਪਣੀ ਰੂਹ ਪਾ ਕੇ ਕਲਮ-ਬੰਦ ਕੀਤਾ ਹੈ। ਇਨ੍ਹਾਂ ਵਿੱਚ 'ਸੂਰਜ ਪ੍ਰਕਾਸ਼' ਦੇ ਕਰਤਾ ਕਵੀ ਭਾਈ ਸੰਤੋਖ ਸਿੰਘ, 'ਪ੍ਰਾਚੀਨ ਪੰਥ ਪ੍ਰਕਾਸ਼' ਅਤੇ ਗਿਆਨੀ ਗਿਆਨ ਸਿੰਘ ਲਿਖਤ ਵੱਡਾ ਪੰਥ ਪ੍ਰਕਾਸ਼ ਮੁੱਢਲੇ ਗ੍ਰੰਥ ਹਨ। ਗਿਆਨੀ ਦਿੱਤ ਸਿੰਘ ਨੇ ਵੀ ਸ਼ਹੀਦੀਆਂ ਦੇ ਪ੍ਰਸੰਗ ਲਿਖੇ ਹਨ ਜਿਨ੍ਹਾਂ ਵਿੱਚ ਇੱਕ ਸਿੱਖ ਬੱਚੇ ਦੀ ਸ਼ਹੀਦੀ ਖ਼ਾਸ ਤੌਰ 'ਤੇ ਵਰਣਨ ਯੋਗ ਹੈ। ਫਿਰ ਭਾਈ ਵੀਰ ਸਿੰਘ ਜੀ ਨੇ ਸਿੱਖ ਕੌਮ ਨੂੰ ਉਨ੍ਹਾਂ ਦੇ ਸ਼ਹੀਦੀ ਵਿਰਸੇ ਦੀਆਂ ਕਥਾਵਾਂ ਸੁਣਾਈਆਂ। ਕੁਝ ਹੋਰ ਲੇਖਕਾਂ, ਕਵੀਸ਼ਰਾਂ ਨੇ ਪ੍ਰਸੰਗਾਂ ਦੇ ਰੂਪ ਵਿੱਚ ਤੇ ਕੁਝ ਨੇ ਲੋਕ ਕਵਿਤਾਵਾਂ ਅਤੇ ਛੰਦ-ਬੱਧ ਰੂਪ ਵਿੱਚ ਪ੍ਰਸੰਗ ਲਿਖੇ, ਜੋ ਸਿੱਖ ਸੰਗਤਾਂ ਦੇ ਦੀਵਾਨਾਂ ਵਿਚ ਗਾਏ ਤੇ ਸੁਣਾਏ ਜਾਂਦੇ ਰਹੇ ਹਨ। ਧਨੀ ਰਾਮ ਚਾਤ੍ਰਿਕ ਦਾ ਸਿੱਖ ਸ਼ਹੀਦਾਂ ਦੇ ਸਾਕਿਆਂ ਦੇ ਪ੍ਰਸੰਗਾਂ ਦਾ ਸੰਗ੍ਰਹਿ 'ਧਰਮ ਬੀਰ' ਇਸੇ ਵੰਨਗੀ ਦੀ ਅਜਿਹੀ ਉੱਤਮ ਕਿਰਤ ਹੈ ਜਿਸ ਵਿੱਚ ਅੰਕਿਤ ਪ੍ਰਸੰਗਾਂ ਨੂੰ ਬੜੀ ਦੇਰ ਤੱਕ ਪਾਠਕ ਪੜ੍ਹਦੇ ਤੇ ਢਾਡੀ ਗਾਉਂਦੇ ਰਹੇ ਅਤੇ ਕਵੀ ਦੀਆਂ ਇਹ ਰਚਨਾਵਾਂ ਗੁਰੂ ਸੰਗਤਾਂ ਦੀ ਪ੍ਰਸੰਸਾ ਦੀਆਂ ਪਾਤਰ ਬਣੀਆਂ ਰਹੀਆਂ। ਉਨ੍ਹਾਂ ਦੇ ਸਰਲ ਜਿਹੇ ਦਿਲ ਟੁੰਬਣ ਵਾਲੇ ਬੋਲ ਸੁਣਨ-ਪੜ੍ਹਨ ਵਾਲਿਆਂ ਅੰਦਰ ਸੁੱਤੀਆਂ ਕਲਾਂ ਜਗਾਉਂਦੇ ਰਹੇ।

ਲਾਲਾ ਧਨੀ ਰਾਮ ਚਾਤ੍ਰਿਕ ਦਾ ਜਨਮ ੧੯ ਅੱਸੂ ਸੰਮਤ ੧੯੩੩ (ਅਕਤੂਬਰ ੧੮੭੬ ਈ.) ਨੂੰ ਪਿੰਡ ਪਸੀਆਂ ਵਾਲ਼ਾ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੋਇਆ। ਇਹ ਪਿੰਡ ਕਿੱਸਾ ਲੇਖਕ ਇਮਾਮ ਬਖਸ਼ ਦੇ ਕਿੱਸਿਆਂ ਕਰਕੇ ਪਹਿਲਾਂ ਹੀ ਬਹੁਤ ਪ੍ਰਸਿੱਧ

ਰਿਹਾ ਹੈ। ਧਨੀ ਰਾਮ ਚਾਤ੍ਰਿਕ ਦੀ ਕਵਿਤਾ ਨੇ ਇਸ ਪਿੰਡ ਦਾ ਨਾਂ ਪੰਜਾਬੀ ਸਾਹਿਤ ਦੇ ਖੇਤਰ ਵਿਚ ਹੋਰ ਵੀ ਚਮਕਾ ਦਿੱਤਾ। ਧਨੀ ਰਾਮ ਨੇ ਗੁਰਮੁਖੀ ਅਤੇ ਲੰਡੇ ਤਾਂ ਆਪਣੇ ਪਿਤਾ ਜੀ ਕੋਲੋਂ ਸਿੱਖੇ ਅਤੇ ਉਰਦੂ ਦੀ ਪੜ੍ਹਾਈ ਪਿੰਡ ਲੋਪੋਕੇ ਦੇ ਮਦਰੱਸੇ ਵਿਚ ਕੀਤੀ, ਜਿੱਥੇ ਉਹ ਆਪਣੇ ਮਾਤਾ ਪਿਤਾ ਨਾਲ ਡੇਢ ਸਾਲ ਦੀ ਉਮਰ ਵਿਚ ਹੀ ਆ ਗਿਆ ਸੀ। ਦੇਵਨਾਗਰੀ ਵੀ ਘਰ ਵਿਚ ਪੜ੍ਹ ਲਈ ਅਤੇ ਅੰਗ੍ਰੇਜ਼ੀ ਉਸ ਨੇ ਅੰਮ੍ਰਿਤਸਰ ਆ ਕੇ ਪੜ੍ਹੀ। ਬੱਚੇ ਧਨੀ ਰਾਮ ਨੂੰ ਉਸ ਦਾ ਚਾਚਾ ਮੋਢੇ 'ਤੇ ਚੁੱਕ ਕੇ ਰਾਸਾਂ ਤਮਾਸ਼ਿਆਂ, ਮੇਲਿਆਂ, ਛਿੰਜਾਂ ਅਤੇ ਦੇਵੀ ਦੇ ਜਗਰਾਤਿਆਂ ਵਿਚ ਲਈ ਫਿਰਦਾ ਰਿਹਾ, ਜਿੱਥੋਂ ਉਸ ਦੇ ਬਾਲ ਮਨ ਨੇ ਕਵਿਤਾ ਦੀ ਲਯ ਤੇ ਰਾਗਾਂ ਦੇ ਸਵਰ ਤਾਲ ਦੀ ਸੂਝ ਆਪਣੇ ਅੰਦਰ ਵਸਾ ਲਈ।

੧੫ ਕੁ ਸਾਲ ਦੀ ਉਮਰ ਵਿਚ ਵਸੀਕਾ (ਅਰਜ਼ੀ) ਨਵੀਸੀ ਦਾ ਕੰਮ ਵੀ ਸ਼ੁਰੂ ਕੀਤਾ। ਫੇਰ ਛੇਤੀ ਹੀ ਅੰਮ੍ਰਿਤਸਰ ਆ ਕੇ ਭਾਈ ਵੀਰ ਸਿੰਘ ਦੀ ਦੇਖ-ਰੇਖ ਹੇਠ ਕੰਮ ਅਰੰਭਿਆ। ਪੰਜ-ਛੇ ਮਹੀਨੇ ਉਥੇ ਪੰਜਾਬੀ ਪੁਸਤਕਾਂ ਦੀ ਕਾਪੀ ਨਵੀਸੀ ਸਿੱਖੀ। ਉਸ ਸਮੇਂ ਕਿਤਾਬਾਂ ਪੱਥਰ ਦੇ ਛਾਪੇ ਰਾਹੀਂ ਤਿਆਰ ਕੀਤੀਆਂ ਜਾਂਦੀਆਂ ਸਨ। ਉਸ ਲਈ ਕਾਪੀ ਲਿਖਣ ਵਾਲੇ ਕਾਪੀ ਨਵੀਸਾਂ ਦੀ ਲੋੜ ਹੁੰਦੀ ਸੀ। ਗੁਰਮੁਖੀ ਟਾਈਪ ਬਣਨ ਤੋਂ ਪਹਿਲਾਂ ਪੁਸਤਕਾਂ ਇਸੇ ਢੰਗ ਨਾਲ ਛਾਪੀਆਂ ਜਾਂਦੀਆਂ। ਧਨੀ ਰਾਮ ਵਜ਼ੀਰ ਹਿੰਦ ਪ੍ਰੈਸ ਵਿਚ ਕਾਪੀ ਲਿਖਣ ਦਾ ਕੰਮ ਕਰਦਾ ਰਿਹਾ। ਪਹਿਲੀਆਂ ਪੁਸਤਕਾਂ, ੧੮੯੮ ਵਿੱਚ, ਨਾਭਾ ਜੀ ਦੀ ਭਗਤ ਮਾਲਾ ਅਤੇ ਭਾਈ ਵੀਰ ਸਿੰਘ ਜੀ ਦੀ ਲਿਖਤ ਸੁੰਦ੍ਰੀ, ਬਿਜੈ ਸਿੰਘ, ਸਤਵੰਤ ਕੌਰ ਛਪੀਆਂ।

੧੮੯੯ ਵਿਚ ਜਦੋਂ ਖ਼ਾਲਸਾ ਸਮਾਚਾਰ ਪੱਤਰ ਨਿਕਲਣਾ ਅਰੰਭ ਹੋਇਆ ਤਾਂ ਧਨੀ ਰਾਮ 'ਹਰਿ ਧਨੀ' ਦੇ ਨਾਂ ਹੇਠ ਇਸ ਪੱਤਰ ਲਈ ਨੀਤੀ ਬਚਨ ਤੇ ਹੋਰ ਲਿਖਤਾਂ ਲਿਖਦਾ ਰਿਹਾ। ੧੯੦੫ ਤੇ ੧੯੦੬ ਵਿਚ 'ਭਰਥਰੀ ਹਰੀ' ਤੇ 'ਨਲ ਦਮਯੰਤੀ' ਕਿੱਸੇ ਲਿਖੇ ਜੋ ਚੰਗੇ ਮਕਬੂਲ ਹੋਏ। ਇਹ ਕਿੱਸੇ ਅਤੇ ਕੁਝ ਹੋਰ ਪੁਸਤਕਾਂ ਸ੍ਰ: ਅਮਰ ਸਿੰਘ, 'ਵਾਸੂ' ਦੇ ਮਾਡਲ ਪ੍ਰੈਸ ਲਾਹੌਰ ਤੋਂ ਛਾਪੀਆਂ ਜਿਨ੍ਹਾਂ ਵਿੱਚ ਇੱਕ ਇਹ 'ਧਰਮ ਬੀਰ' ਪੁਸਤਕ ਸੀ।

ਗੁਰਪੁਰਬਾਂ ਸਮੇਂ ਅਖ਼ਬਾਰਾਂ ਤੇ ਮਾਸਿਕ ਪੱਤਰਾਂ ਲਈ ਚਾਤ੍ਰਿਕ ਜੀ ਕਵਿਤਾਵਾਂ ਲਿਖਦੇ ਰਹੇ, ਜੋ ਲੋਕਾਂ ਨੇ ਬਹੁਤ ਹੀ ਪਸੰਦ ਕੀਤੀਆਂ।

'ਧਰਮ ਬੀਰ' ਨਾਂ ਦਾ ਸੰਗ੍ਰਹਿ ੧੯੧੨ ਵਿਚ ਛਪਿਆ। ਕਵੀ ਜੀ ਨੇ ਇਹ ਇਤਿਹਾਸਕ ਪ੍ਰਸੰਗ ਨਿਸ਼ਕਾਮਤਾ ਨਾਲ ਲਿਖੇ ਸਨ, ਨਾਮ ਦੀ ਮਸ਼ਹੂਰੀ ਨੂੰ ਸਾਹਮਣੇ ਰੱਖ ਕੇ ਨਹੀਂ। ਇਸ ਲਈ ਉਨ੍ਹਾਂ ਇਸ ਪੁਸਤਕ ਉੱਤੇ ਆਪਣਾ ਅਤਾ-ਪਤਾ ਵੀ

ਨਹੀਂ ਦਿੱਤਾ ਸੀ।

ਧਨੀ ਰਾਮ ਚਾਤ੍ਰਿਕ ਦਾ ਰਚਨਾ ਕਾਲ ੧੯੦੩ ਤੋਂ ਅਰੰਭ ਹੋ ਜਾਂਦਾ ਹੈ, ਜੋ ਨੀਤੀ ਬਚਨਾਂ ਕਿੱਸਿਆਂ ਅਤੇ ਪ੍ਰਸੰਗਾਂ ਤੋਂ ਚਲ ਕੇ ਪ੍ਰਸਿੱਧ ਹੋਣ ਵਾਲੀਆਂ ਕਵਿਤਾਵਾਂ ਤੱਕ ਪੁੱਜਦਾ ਹੈ। ਪੰਜਾਬੀ ਸਾਹਿਤ ਦੇ ਖੇਤਰ ਵਿੱਚ ਨਿੱਕੀਆਂ ਕਵਿਤਾਵਾਂ, ਰੁਬਾਈਆਂ ਦੇ ਰੂਪ ਵਿਚ ਵੀ ਲਿਖੀਆਂ, ਉੱਘੀਆਂ ਕਵਿਤਾਵਾਂ 'ਰਾਧਾ ਸੰਦੇਸ਼' ਅਤੇ 'ਮੇਲੇ ਵਿੱਚ ਜੱਟ' ਆਦਿ ਨੇ ਚੰਗੀ ਪ੍ਰਸਿੱਧੀ ਖੱਟੀ। ਸਾਹਿਤ ਦੇ ਪਿੜ ਵਿਚ ੧੯੩੧ ਵਿਚ 'ਚੰਦਨ ਵਾੜੀ' ਸੁੰਦਰ ਛਾਪ ਕੇ ਦਾਖਲ ਹੋਏ, ਫਿਰ 'ਕੇਸਰ ਕਿਆਰੀ' ੧੯੪੦, 'ਨਵਾਂ ਜਹਾਨ' ੧੯੪੨, 'ਨੂਰਜਹਾਂ ਬਾਦਸ਼ਾਹ' ੧੯੪੪ ਵਿਚ ਅਤੇ 'ਸੂਫ਼ੀ ਖਾਨਾ' ਉਮਰ ਦੇ ਆਖ਼ਰੀ ਸਾਲਾਂ ਵਿਚ ਛਪਵਾਈਆਂ ਗਈਆਂ।

'ਚਾਤ੍ਰਿਕ ਅਭਿਨੰਦਨ ਗ੍ਰੰਥ' ਵਿਚ ਆਪ ਆਪਣੀ ਜੀਵਨੀ ਲਿਖਦੇ ਹੋਏ ਦਸਦੇ ਹਨ ਕਿ ਸਧਾਰਨ ਪੰਜਾਬੀ ਕਵਿਤਾਵਾਂ ਰਾਹੀਂ ਸਿੱਖ ਇਤਿਹਾਸ ਲਿਖਣ ਵੱਲ ਵੀਹਵੀਂ ਸਦੀ ਦੇ ਆਰੰਭ ਵਿਚ ਪਹਿਲੇ ਗਿਆਨੀ ਜੋਧ ਸਿੰਘ ਲਾਹੌਰੀ (੧੮੬੭-੧੯੦੭) ਨੇ ਕਲਗੀਧਰ ਹੁਲਾਸ, ਨਿਰੰਕਾਰੀ ਹੁਲਾਸ, ਸ਼ਹੀਦ ਹੁਲਾਸ, ਖੜਗਧਾਰੀ ਹੁਲਾਸ ਆਦਿ ਪ੍ਰਸੰਗ ਲਿਖ ਕੇ ਨਵੀਂ ਪਰੰਪਰਾ ਦਾ ਆਰੰਭ ਕੀਤਾ ਸੀ। ੧੯੧੧ ਵਿਚ ਕਲਗੀਧਰ ਹੁਲਾਸ ਦੀ ਨੌਵੀਂ ਛਾਪ ਪ੍ਰਕਾਸ਼ਿਤ ਹੋਈ। ਇਸ ਪਿਛੋਂ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ (੧੮੮੨-੧੯੫੨) ਨੇ ਅਜੀਤ ਖ਼ਾਲਸਾ, ਨਿਰੰਕਾਰੀ ਜੋਤ, ਦਾਤਾਰੀ ਜੋਤ, ਦਸਮੇਸ਼ ਪ੍ਰਕਾਸ਼, ਆਦਿ ਰਾਹੀਂ ਬਹੁਤ ਸਾਰਾ ਸਿੱਖ ਇਤਿਹਾਸ ਸੰਗਤਾਂ ਦੀ ਨਜ਼ਰ ਕੀਤਾ।

ਧਨੀ ਰਾਮ ਚਾਤ੍ਰਿਕ ਨੇ ਸਿੱਖ ਇਤਿਹਾਸ ਨੂੰ ਆਪਣਾ ਕਰਮ ਖੇਤਰ ਬਣਾਇਆ ਅਤੇ ਸਿੱਖ ਸ਼ਹੀਦਾਂ ਦੇ ਸਾਕਿਆਂ ਨੂੰ ਲਿਖ ਕੇ ਆਪਣੀ ਕਾਵਿ ਪ੍ਰਤਿਭਾ ਰਾਹੀਂ ਪ੍ਰਸਿੱਧੀ ਹਾਸਲ ਕੀਤੀ।

ਉਨ੍ਹਾਂ ਦੀ ਸਿੱਖ ਸ਼ਹੀਦਾਂ ਬਾਰੇ ਲਿਖੀ ਪੁਸਤਕ ਤੋਂ ਇਲਾਵਾ ਸਿੱਖ ਧਰਮ ਬਾਰੇ ਅਨੇਕਾਂ ਕਵਿਤਾਵਾਂ ਹੋਰ ਹਨ, ਜਿਨ੍ਹਾਂ ਵਿਚੋਂ ਇੱਕ ਕਵਿਤਾ, ਖ਼ਾਲਸਾ ਜੀ ਦੇ ਵੈਸਾਖੀ ਪੁਰਬ ਨਾਲ ਸਬੰਧਤ ਹੈ। ਇਹ ਕਵਿਤਾ, ਇਸ ਵੇਲੇ ਮਹਾਂ ਪੁਰਬ ਦੇ ਸਮੇਂ ਇਸ ਪੁਸਤਕ ਦੀ ਭੂਮਿਕਾ ਨਾਲ ਸਬੰਧਤ ਕੀਤੀ ਜਾਂਦੀ ਹੈ ਜਿਸ ਵਿਚ ਤਿੰਨ ਸੌ ਸਾਲ ਪਹਿਲਾਂ ਦੀ ਵੈਸਾਖੀ ਦਾ ਰੰਗ ਤੇ ਖ਼ਾਲਸਈ ਰੂਹ ਦੇ ਝਲਕਾਰੇ ਰੂਪਮਾਨ ਕੀਤੇ ਹਨ।

**੪ ਦਸੰਬਰ ੧੯੯੮** **ਗੁਰਦਿੱਤ ਸਿੰਘ, ਗਿਆਨੀ**

# ਖ਼ਾਲਸੇ ਦੀ ਪਹਿਲੀ ਵਿਸਾਖੀ

## "ਪੰਜ ਸਿਰਾਂ ਦੀ ਮੰਗ"

ਮੈਂ ਸਦਕੇ ਸ਼ਾਹੀ ਠਾਠ ਤੋਂ, ਕਲਗੀ ਤੋਂ ਘੋਲ ਘੁਮਾਈਆਂ।
ਨੂਰੀ ਜਲਵੇ ਦੇ ਸਾਹਮਣੇ, ਨਾ ਅੱਖਾਂ ਜਾਣ ਟਿਕਾਈਆਂ।
ਅੱਜ ਗਰਜ ਕਲੇਜਾ ਵਿੰਨ੍ਹਵੀਂ, ਸਭ ਧੌਣਾਂ ਹੇਠ ਝੁਕਾਈਆਂ।
ਕੀ ਜਾਣੇ ਕੋਈ ਭੇਤ ਨੂੰ, ਕੀ ਅੱਜ ਕਲਾਂ ਵਰਤਾਈਆਂ॥੧॥

ਅੱਜ ਮੱਥਾ ਕੇਡਾ ਡਲ੍ਹਕਦਾ, ਝਲਕਾਰ ਨ ਜਾਇ ਸੰਭਾਲਿਆ।
ਰਮਣੀਕ ਕਨਾਤਾਂ ਤਾਣੀਆਂ, ਸੰਗਤ ਨੂੰ ਸੱਦ ਬਹਾਲਿਆ।
ਬਿਜਲੀ ਨੂੰ ਕਰਦਾ ਮਾਤ ਹੈ, ਜੋ ਖੰਡਾ ਹੱਥ ਉਠਾਲਿਆ।
ਕੀ ਮਨ ਵਿੱਚ ਆਈ ਮੌਜ ਹੈ, ਅੱਜ ਤੇਰੇ ਕਲਗੀ ਵਾਲਿਆ॥੨॥

ਅੱਜ ਥਰ ਥਰ ਪਰਬਤ ਕੰਬਦੇ, ਗਰਜਾਂ ਨੇ ਰੁੱਖ ਨਿਵਾ ਲਏ।
ਮਾਨੁਖ ਦੀ ਏਥੇ ਜਾਹ ਕੀ, ਸ਼ੇਰਾਂ ਨੇ ਸੀਸ ਝੁਕਾ ਲਏ।
ਚੇਹਰੇ 'ਤੇ ਚੜ੍ਹੀਆਂ ਲਾਲੀਆਂ, ਨੈਣਾਂ ਨੇ ਰੰਗ ਵਟਾ ਲਏ।
ਭੈ ਡਾਢਾ ਖਾਧਾ ਸੰਗਤਾਂ, ਨਿਉਂ ਗਲ ਵਿੱਚ ਪੱਲੇ ਪਾ ਲਏ॥੩॥

ਲਲਕਾਰ ਪਈ ਦਰਬਾਰ ਤੋਂ, ਇੱਕ ਸੀਸ ਗੁਰੂ ਨੂੰ ਚਾਹੀਏ।
ਕੋਈ ਸਿਦਕੀ ਬੰਦਾ ਨਿੱਤਰੇ, ਤਲਵਾਰ ਜ਼ਰਾ ਅਜ਼ਮਾਈਏ।
ਧਰ ਜਾਨ ਤਲੀ 'ਤੇ ਨਿਕਲੇ, ਗਰਦਨ ਤੋਂ ਸਿਰ ਨੂੰ ਲਾਹੀਏ।
ਇਸ ਪ੍ਰੇਮ ਗਲੀ ਵਿੱਚ ਵਾੜ ਕੇ, ਇੱਕ ਹੋਲੀ ਅੱਜ ਖਿਡਾਈਏ॥੪॥

ਇਕ ਸਿਦਕੀ ਉੱਠ ਕੇ ਬੋਲਿਆ, ਵਿੱਕ ਚੁੱਕੇ ਏਸ ਦੁਆਰ 'ਤੇ।
ਸਿਰ ਚਰਨਾਂ ਉੱਤੋਂ ਘੋਲਿਆ, ਮੈਂ ਸਦਕੇ ਇਸ ਤਲਵਾਰ 'ਤੇ।
ਇਹ ਜਿੰਦ ਅਮਾਨਤ ਆਪ ਦੀ, ਜੀ ਚਾਹੇ ਤਾਂ ਚਾੜ੍ਹੋ ਦਾਰ 'ਤੇ।
ਜੇ ਸਤਿਗੁਰੂ ਹੱਥੋਂ ਮੁਕਤਿ ਹੋਏ, ਕੀ ਲੈਣਾ ਹੈ ਸੰਸਾਰ 'ਤੇ॥੫॥

 

ਫੜ ਬਾਹੋਂ ਵਾਂਗਰ ਬੱਕਰੇ, ਤੰਬੂ ਵਿੱਚ ਜਾ ਖਲਹਾਰਿਆ।
ਲੈ ਲਹੂ ਭਰੀ ਤਲਵਾਰ ਨੂੰ ਆ ਬਾਹਰ ਫਿਰ ਲਲਕਾਰਿਆ।
ਇੱਕ ਹੋਰ ਸੀਸ ਦੀ ਲੋੜ ਹੈ, ਕੋਈ ਹੈ ਸਤਿਗੁਰੂ ਦਾ ਤਾਰਿਆ।
ਜੋ ਚਾਹੇ ਪਤੰਗਾ, ਜਿੰਦ ਨੂੰ, ਇਸ ਪ੍ਰੇਮ ਸ਼ਮ੍ਹਾਂ ਪਰ ਵਾਰਿਆ॥੬॥

ਇੱਕ ਪ੍ਰੇਮੀ ਆਯਾ ਦੌੜ ਕੇ, ਮੈਂ ਹਾਜ਼ਰ ਸੀਸ ਕਟਾਣ ਨੂੰ।
ਇਹ ਜਿੰਦ ਨਿਮਾਣੀ ਚੀਜ਼ ਕੀ, ਇਸ ਪ੍ਰੇਮ ਗਲੀ ਵਿਚ ਜਾਣ ਨੂੰ।
ਜੇ ਮੰਗ ਹੋਵੇ ਸਰਬੰਸ ਦੀ, ਹਾਜ਼ਰ ਹਾਂ ਘੋਲ ਘੁਮਾਣ ਨੂੰ।
ਹੈ ਧੰਨ ਜਨਮ, ਸਤਿਗੁਰਾਂ ਨੇ, ਸਦ ਲੀਤਾ ਮੁਕਤਿ ਦੁਆਣ ਨੂੰ॥੭॥

ਫੜ ਤੰਬੂ ਵਿੱਚ ਪੁਚਾਇਆ, ਸੰਗਤ ਨੂੰ ਅਤਿ ਸਹਿਮਾਇਆ।
ਆ ਤੀਜੀ ਵਾਰ ਗਰਜ ਕੇ, ਮੁੜ ਉਹੋ ਸਵਾਲ ਉਠਾਇਆ।
ਇਸ ਵਾਰੀ ਛਾਤੀ ਕੱਢ ਕੇ, ਇੱਕ ਆਸ਼ਕ ਸਾਦਕ ਆਇਆ।
ਇਸ ਨੂੰ ਭੀ ਓਸੇ ਤੌਰ ਹੀ, ਤੰਬੂ ਦੇ ਵਿੱਚ ਪੁਚਾਇਆ॥੮॥

ਹੁਣ ਚੌਥੀ ਵਾਰੀ ਆਖਿਆ, ਇੱਕ ਸੀਸ ਅਜੇ ਦਰਕਾਰ ਹੈ।
ਇੱਕ ਹੋਰ ਪਤੰਗੇ ਆਖਿਆ, ਇਹ ਤਾਬੇਦਾਰ ਤਿਆਰ ਹੈ।
ਹੁਣ ਪੰਜਵਾਂ ਸਿਰ ਭੀ ਮੰਗਦੀ, ਇਹ ਲਹੂ ਭਰੀ ਤਲਵਾਰ ਹੈ।
ਇਸ ਵਾਰੀ ਭੀ ਇੱਕ ਜਿੰਦੜੀ, ਹੋ ਗਈ ਹਾਜ਼ਰ ਦਰਬਾਰ ਹੈ॥੯॥

ਬਾਹਰੋਂ ਕੁੱਝ ਭਾਣਾ ਜਾਪਦਾ, ਅੰਦਰ ਕੁੱਝ ਕੌਤਕ ਹੋਰ ਹੈ।
ਇਤ ਉਤਾਰਨ ਘਾਟੋ ਮੌਤ ਦੀ, ਉਤ ਜੀਵਨ ਚੜ੍ਹਦਾ ਤੋੜ ਹੈ।
ਇਸ ਲਹੂ ਭਰੀ ਤਲਵਾਰ 'ਚੋਂ, ਅੰਮ੍ਰਿਤ ਟਪਕਾਣਾ ਲੋੜ ਹੈ।
ਸੰਗਤ ਦੇ ਸਿਦਕ ਪਿਆਰ ਦਾ, ਰਸ ਲੀਤਾ ਗੁਰੂ ਨਿਚੋੜ ਹੈ॥੧੦॥

## ਬੇਨਤੀ

*ਧਰਮ ਕਰੇ ਸੁਭ ਜਨਮ, ਧਰਮ ਤੇ ਰੂਪਹਿ ਪੈਯੈ॥*
*ਧਰਮ ਕਰੇ ਧਨ ਧਾਮ, ਧਰਮ ਤੇ ਰਾਜ ਸੁਹੈਯੈ॥* *(ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

ਸ੍ਰੀ ਗੁਰੂ ਮਹਾਰਾਜ ਜੀ ਦੀ ਆਗਿਆ ਹੈ :

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥*

ਮਾਲਕ ਨਾਲ ਹੁਕਮ ਨਹੀਂ ਚੱਲਦਾ, ਅਰਜ਼ ਬੇਨਤੀ ਹੀ ਕਰਨੀ ਜੋਗ ਹੈ, ਸੋ ਏਸ ਹੁਕਮ ਵੱਲ ਸਭ ਪ੍ਰਾਣੀ ਮਾਤਰ, ਖਾਸ ਕਰਕੇ ਿਸੱਖਾਂ ਦਾ ਖਿਆਲ ਦਿਲਾ ਕੇ ਸਨਿਮਰ ਪ੍ਰਾਰਥਨਾ ਹੈ ਕਿ ਅੱਜ ਕੱਲ੍ਹ ਦੇ ਕਥਨੀ ਦੇ ਸੂਰੇ, ਪਰ ਕਰਨੀ ਦੇ ਊਰੇ, ਸੁਆਰਥੀ ਟਾਹਰਾਂ ਮਾਰਨ ਵਾਲੇ ਕ੍ਰਿਤਘਨਾਂ ਤੋਂ ਨਿਰੋਲ ਬਚੇ ਰਹਿਣ।

ਹੁਣ ਜ਼ਰਾ ਪਿਛਲੇਰੇ ਇਤਿਹਾਸ ਵੱਲ ਨਜ਼ਰ ਮਾਰੋ, ਬ੍ਰਾਹਮਣੀ ਰਾਜ ਵਿਚ ਬ੍ਰਾਹਮਣਾਂ ਦਾ ਜ਼ੋਰ, ਪਰਸਰਾਮ ਦਾ ਖੱਤ੍ਰੀਆਂ ਨੂੰ ਨਿਰਮੂਲ ਕਰਨ ਵਾਲਾ ਬੱਜਰ ਕੁਹਾੜਾ ਚਲਦਾ ਸੀ, ਕੈਰਵ ਪਾਂਡਵ ਭਰਾ ਭਰਾ ਲੜ ਮੋਏ, ਮੁਸਲਮਾਨਾਂ ਦੇ ਰਾਜ ਕਰਮਚਾਰੀਆਂ ਦੀ ਅਨੀਤੀ, ਅੱਤਿਆਚਾਰ ਤੇ ਧਿੰਗੋਜ਼ੋਰੀ, ਦੂਜਿਆਂ ਨੂੰ ਧਰਮ ਦੀ ਆੜ ਵਿਚ ਆਪਣਾ ਮਤ ਵਧਾਉਣ ਲਈ ਕਹਿਰ ਤੇ ਜ਼ੁਲਮ ਦੀ ਨੈ ਚਲਾਉਣ ਦਾ ਜਤਨ ਕਰਨਾ, ਇਸੇ ਤਰ੍ਹਾਂ ਅਨੇਕ ਅੱਤਿਆਚਾਰ ਗਰੀਬ ਜੀ-ਭਿਆਣੀ ਪਰਜਾ ਦੇ ਸਿਰ 'ਤੇ ਵਰਤਣੇ, ਵਿਦਿਆ ਦਾ ਇਹ ਹਾਲ ਕਿ ਖਾਸ ਇਕ ਮੁਗ਼ਲ ਬਾਦਸ਼ਾਹ ਕਿੰਨਾ ਚਿਰ ਜੰਗਲਾਂ ਵਿਚ ਹੀ ਭਟਕਦਾ ਫਿਰਿਆ, ਰਸਤਾ ਨਾ ਲੱਭ ਸਕਿਆ। ਸੋ ਓਸ ਵੇਲੇ ਦੇ ਜ਼ੁਲਮੀ ਜਰਵਾਣਿਆਂ ਦੇ ਪਾਪਾਂ ਦਾ ਕਿੰਚਤਮਾਤ੍ਰ ਹਾਲ ਇਨ੍ਹਾਂ ਪਤ੍ਰਿਆਂ ਵਿਚ ਇਕ ਦਰਦ ਵਾਲਾ ਦਿਲ ਰੱਖਣ ਵਾਲੇ ਵਖਯਾਤ ਕਵੀ ਜੀ ਨੇ ਦੱਸਿਆ ਹੈ:

**ਸ੍ਵੈਯਾ॥** ਆਪਦ ਧੈਰਯ ਕੋ ਪਕਰੇ, ਅਰੁ ਸੰਪਦ ਮੈ ਸੁ ਖਿਮਾ ਉਰ ਮਾਹੀ।
ਪੁੰਨ ਨਿਸੰਗ ਕਰੇ ਨ ਡਰੇ, ਪੁਨ ਪਾਪਨ ਤੇ ਸੁ ਡਰੇ ਮਨ ਮਾਹੀ।
ਸੰਘਰ ਮਾਹਿ ਕਰੇ ਭੁਜ ਕੋ ਬਲ, ਪ੍ਰਾਣ ਤਜੇ ਰੁਚਿ ਹੈ ਜਸ ਮਾਹੀ।
ਮਾਨਵ ਮਾਹਿ ਮਹਾਤਮ ਕੇ ਬ੍ਰਤ, ਧੰਨ ਵਹੀ ਜਿ ਧਰੇ ਜਗ ਮਾਹੀ॥੭੯॥

*(ਭਾਵਰਸਾਂਮ੍ਰਿਤ)*

ਅਪਦਾ ਵਿਚ ਧੀਰਜ, ਸੰਪਦਾ ਵੇਲੇ ਖਿਮਾ, ਪੁੰਨਾਂ ਨਾਲ ਪ੍ਰੀਤੀ ਤੇ ਪਾਪਾਂ ਤੋਂ ਖੌਫ, ਜੁੱਧ ਵੇਲੇ ਤੇ ਹਮੇਸ਼ਾਂ ਹੀ ਭਲੇ ਜਸ ਵਾਲੇ ਕਰਮਾਂ ਵਿਚ ਚੁੰਪ ਧਾਰਣੀ; ਅਜਿਹੇ ਭਲੇ ਵਰਤ ਨਿਬਾਹੁਣ ਵਾਲੇ ਆਦਮੀ ਦਾ ਹੀ ਆਉਣਾ ਏਸ ਜਗਤ ਵਿਚ ਸ੍ਰੇਸ਼ਟ ਹੈ।

ਏਸ ਅਥਾਹ ਸੰਸਾਰ ਵਿਚ ਅਨਗਿਣਤ ਸ੍ਰਿਸ਼ਟੀ ਉਪਜਦੀ ਤੇ ਬਿਨਸਦੀ ਹੈ।

ਅਨੇਕਾਂ ਰਾਜੇ ਮਹਾਰਾਜੇ, ਚਕ੍ਰਵਰਤੀ ਮਹਾਰਾਜੇ ਆਏ ਤੇ ਚਲੇ ਗਏ ਪਰ ਇਤਿਹਾਸ ਦੇ ਪਤ੍ਰੇ ਕਈਆਂ ਦਾ ਨਾਮ ਵੀ ਨਹੀਂ ਦੱਸ ਸਕਦੇ। ਸੋ ਜਸ ਦਾ ਟਿੱਕਾ ਲੈਣ ਵਾਲੇ ਭਲੇ ਪੁਰਸ਼ਾਂ ਦਾ ਨਾਉਂ ਹੀ ਅਟੱਲ ਰਹਿੰਦਾ ਹੈ। ਇਕ ਪਾਸੇ ਓਹ ਬਲੀ ਸ਼ਹਿਨਸ਼ਾਹ ਔਰੰਗਜ਼ੇਬ ਜਿਸ ਦੇ ਨਾਮ ਦੀ ਦੋਹੀ ਕੰਨਿਜਾਕੁਮਾਰੀ ਤੋਂ ਹਿਮਾਲਯ ਤਕ ਫਿਰਦੀ ਸੀ, ਜਿਸ ਨੇ ਆਪਣੇ ਪਿਤਾ ਨੂੰ ਕੈਦ ਕਰਕੇ ਬੰਦੀਖਾਨੇ ਸਿੱਟ ਦਿੱਤਾ ਤੇ ਭਰਾਵਾਂ ਦੀਆਂ ਜਾਨਾਂ ਵੀ ਕੋਹੀਆਂ, ਅਮਿਤ ਲਾਉ-ਲਸ਼ਕਰ, ਤਰਕਸ਼ ਤੇ ਖਜ਼ਾਨੇ ਦੇ ਮਦ ਵਿਚ ਭਾਰਤ ਦੀ ਛਾਤੀ 'ਤੇ ਪਾਪ ਕਮਾਉਂਦਾ ਆਪਣੇ ਨਾਉਂ ਨੂੰ ਕਲੰਕੀ ਕਰ ਗਿਆ। ਦੂਜੇ ਪਾਸੇ ਉਹ ਗਰੀਬ ਪਰ ਮਹਾਨ ਬਲੀ-ਆਤਮਾ ਕਿਸ ਤਰ੍ਹਾਂ ਜਰਵਾਣਿਆਂ ਦੀ ਅਨੀਤੀ ਤੇ ਜ਼ੁਲਮ ਸਹਾਰ ਕੇ "ਸੀ" ਨਹੀਂ ਕਰਦੇ ਤੇ ਆਪਣਾ ਤਨ ਮਨ ਤੇ ਧਨ ਵਾਰ ਕੇ ਇਤਿਹਾਸ ਨੂੰ ਉੱਜਲਾ ਕਰਦੇ ਹਨ। ਕੀ ਹੋਰ ਮਾਂਦਗੀਆਂ ਤੇ ਦੂਜੇ ਕਾਰਣਾਂ ਕਰਕੇ ਅਨੇਕਾਂ ਆਦਮੀ ਤੇਜ਼ ਕਾਲ ਦਾ ਗ੍ਰਾਸ ਨਹੀਂ ਬਣਦੇ? ਕੋਈ ਉਨ੍ਹਾਂ ਦਾ ਨਾਉਂ ਵੀ ਨਹੀਂ ਦਸਦਾ, ਪਰ ਉਹ ਪ੍ਰੋਪਕਾਰੀ ਜੀਵ ਜੋ ਦੂਜੇ ਦੇ ਦੁੱਖ ਝੇਲਣ ਲਈ ਆਪ ਕਸ਼ਟ ਸਹਾਰ ਕੇ ਦੂਜੇ ਦਾ ਭਲਾ ਕਰਨ ਤੇ ਦੁੱਖ ਹਟਾਉਣ ਲਈ ਜਾਨ ਵੀਟਦੇ ਹਨ ਉਹ ਸਦਾ ਜੀਉਂਦੇ ਤੇ ਅਮਰ ਪਦਵੀ ਪਾਉਂਦੇ ਹਨ। ਉਹ ਮਹਾਨ ਪ੍ਰਤਾਪੀ ਸੱਤਾਂ ਪੀੜ੍ਹੀਆਂ ਦਾ ਸ਼ਹਿਨਸ਼ਾਹ ਪਾਪ ਜ਼ੁਲਮ ਦੇ ਕਾਰਨ ਆਪਣੇ ਰਾਜ ਦੀ ਜੜ੍ਹ ਮੇਖ ਗੁਆ ਜਾਂਦਾ ਹੈ, ਪਰ ਇਹ ਗਰੀਬ ਬੇਸਰੋ ਸਾਮਾਨ ਅਮਿਤ ਕਸ਼ਟ ਸਹਾਰ ਕੇ ਵੀ, ਏਨੀ ਵੱਡੀ ਤਾਕਤ ਨੂੰ ਮਲੀਆ-ਮੇਟ ਕਰ ਦੇਂਦੇ ਹਨ, ਇਹ ਹੋਰ ਕੁਝ ਨਹੀਂ।

**ਸਿਰਫ ਸੱਚ ਨੂੰ ਪਿਆਰ ਕਰਨ ਵਾਲੀ ਆਤਮਾ**

ਦਾ ਸਿੱਟਾ ਹੈ ਜੋ ਇੱਕ-ਇੱਕ ਸਿੱਖ ਸੈਂਕੜੇ ਹਜ਼ਾਰਾਂ 'ਤੇ ਭਾਰੂ ਸੀ, ਇਕ ਬੂੰਦ ਪਾਣੀ ਦਾ ਸਮੁੰਦ੍ਰ ਨਾਲ ਹੀ ਟਾਕਰਾ ! ਪਰ "ਧਰਮ" ਇਕ ਅਜਿਹੀ ਅਚੱਲ, ਅਮਰ, ਅਜ਼ਰ, ਅਡੋਲ ਤੇ ਸੁਖ ਸੰਪੱਤੀ ਦਾ ਬੜਾ ਵੱਡਾ ਭੰਡਾਰ ਹੈ ਕਿ ਜਿਸ ਦੇ ਸਾਹਵੇਂ ਪਾਪਾਂ ਦਾ ਪੱਕਾ ਕੋਟ ਕੁਝ ਚਿਰ ਵੀ ਨਹੀਂ ਠਹਿਰ ਸਕਦਾ। ਜੇ ਕਦੀ ਸਾਡੇ ਪਾਠਕਾਂ ਵਿਚੋਂ ਸੱਚ ਦੇ ਪਿਆਰੇ ਤੇ ਧਰਮ ਦੇ ਵਾਸਤਵਿਕ ਚਾਹੁਣ ਵਾਲੇ ਸੱਜਣ ਅੱਜ ਕਲ੍ਹ ਦੀ ਪਾਪਾਂ ਵੇੜ੍ਹੀ ਕਾਲੀ ਬੋਲੀ ਹਨੇਰ ਘੁਪ-ਘੇਰ ਰਾਤ ਵਿਚ, ਜਦ ਸੱਚ ਤੇ ਧਰਮ ਦਾ ਸੂਰਜ ਅਸਤਾਂਚਲ ਬਿਰਾਜਮਾਨ ਹੋ ਰਿਹਾ ਹੈ, ਆਪਣੇ ਘਟਾਂ ਵਿਚ ਪ੍ਰਕਾਸ਼ ਕਰਕੇ ਦੂਜਿਆਂ ਨੂੰ ਸੁਮਾਰਗ ਦਾ ਪੱਥ ਦੱਸਣ ਵਾਲੇ ਪੈਦਾ ਹੋ ਜਾਣ ਤਾਂ ਸਾਡੀ ਮੇਹਨਤ ਸਫਲੀ ਹੈ ਤੇ ਤਦੇ ਹੀ ਅਸੀਂ ਵਾਧੇ ਵਿਚ ਪੈਰ ਰੱਖ ਸਕਦੇ ਹਾਂ। ਜਿਸ ਨਾਲ ਸਮਗ੍ਰ ਘਰਾਂ ਦਾ ਆਚਰਨ ਉੱਚਾ ਤੇ ਧਰਮ ਦੇ ਪਿਆਰ ਕਰਨ ਵਾਲਾ ਹੋਵੇ ਅਤੇ ਸਾਡੇ ਬਜ਼ੁਰਗਾਂ ਦੀ ਅਮਿਟ ਤੇ ਅਦੁਤੀ ਕੀਰਤੀ ਨੂੰ ਜੋ ਸਾਡੇ ਗੰਦੇ ਕਰਤਵਾਂ ਦੇ ਸਬੱਬ ਗ੍ਰਹਿਣ ਲੱਗ ਰਿਹਾ ਹੈ ਫੇਰ ਉਸੇ ਤਰ੍ਹਾਂ ਪ੍ਰਕਾਸ਼ ਹੋ ਆਵੇ ਤੇ ਅਸੀਂ ਸਾਬਤ ਕਰ ਵਿਖਾਈਏ ਕਿ ਅਸੀਂ ਠੀਕ ਉਨ੍ਹਾਂ ਹੀ ਬਜ਼ੁਰਗਾਂ ਦੇ ਨਾਮ ਲੇਵੇ ਹਾਂ ਤੇ ਠੀਕ ਉਨ੍ਹਾਂ ਦਾ ਹੀ ਬਲਵਾਨ ਪਵਿਤ੍ਰ ਖ਼ੂਨ ਸਾਡੇ ਰਗੋ-ਰੇਸ਼ੇ ਵਿਚ ਹੈ ਤੇ ਅਸੀਂ ਵਾਸਤਵ ਵਿਚ ਬਿਨਾਂ ਕਿਸੇ ਟਪਾਰ ਦਿਖਾਵੇ ਦੇ ਧਰਮ ਦੇ ਪਿਆਰੇ ਹਾਂ। ਧਰਮ ਹੀ ਇਕ ਸਾਰ ਵਸਤੂ

ਹੈ ਬਾਕੀ ਸਭ ਗਉਣ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੇਹਾ ਮਨ ਹਿਲਾ ਦੇਣ ਵਾਲਾ ਸੰਖੇਪ ਉੱਚ ਉਪਦੇਸ਼ ਹੈ:

*ਕੂੜਹੁ ਕਰੇ ਵਿਣਾਸੁ, ਧਰਮੇ ਤਗੀਐ॥* (ਵਾਰ ਗੂਜਰੀ ਮਹਲਾ ੫, ਪੰਨਾ ੫੧੮)

ਇਤਿਹਾਸ ਕੀ ਚੀਜ਼ ਹੈ ਉਹ ਪਾਠਕ-ਜਨ ਹੇਠ ਲਿਖੀ ਵਾਰਤਾ ਤੋਂ ਆਪ ਅੰਦਾਜ਼ਾ ਲਾ ਲੈਣਗੇ। ਮਨੁੱਖ ਦੇ ਲੁਕੇ ਹੋਏ ਸੰਸਕਾਰਾਂ ਨੂੰ ਪ੍ਰਗਟਾਉਣ ਲਈ ਪਿਛਲੇ ਸਮਿਆਂ ਵਿਚ ਨਗਾਰੇ, ਦਮਾਮੇ, ਮਾਰੂ ਵਾਜੇ, ਭੱਟਾਂ ਦੀਆਂ ਵਾਰਾਂ ਕੰਮ ਆਉਂਦੇ ਸੀ। ਹੁਣ ਵੀ ਅੰਗ੍ਰੇਜ਼ ਲੋਕ ਆਪਣੀ ਹਰੇਕ ਪਲਟਨ ਵਿਚ ਵਾਜੇ ਦਾ ਤਾਣ ਇਸੇ ਲਈ ਰੱਖਦੇ ਹਨ, ਜੋ ਵਾਜੇ ਦੀ ਚੋਟ 'ਤੇ ਆਪਾ ਭੁਲਾ ਕੇ ਲੁਕੇ ਹੋਏ ਸੰਸਕਾਰ ਸਿਪਾਹੀ ਦੇ ਅੰਦਰ ਪ੍ਰਗਟ ਹੋ ਜਾਣ, ਇਸ ਦੀ ਏਹ ਅਲੌਕਿਕ ਵਾਰਤਾ ਸੁਣੀਏ :

ਆਗਰੇ ਦਾ ਕਿਲ੍ਹਾ ਅੰਗ੍ਰੇਜ਼ ਦੇ ਕਬਜ਼ੇ ਵਿਚ ਜਾਣ ਤੋਂ ਪਹਿਲਾਂ ਭਰਥਪੁਰ ਸਰਕਾਰ ਦੇ ਕਬਜ਼ੇ ਵਿਚ ਸੀ। ਤਦੋਂ ਕਿਸੇ ਬਲੀ ਬੀਰ ਨੇ ਇਕ ਨੇਜ਼ਾ ਕਿਲ੍ਹੇ ਦੀ ਕੰਧ ਵਿਚ ਜ਼ੋਰ ਨਾਲ ਮਾਰਿਆ ਸੀ ਪਰ ਹੁਣ ਸਾਬਤ ਪੁੱਟਿਆ ਨਹੀਂ ਸੀ ਜਾਂਦਾ। ਅੰਗ੍ਰੇਜ਼ੀ ਫੌਜ ਦੇ ਚੋਣਵੇਂ ਜਵਾਨ ਤ੍ਰਾਣ ਲਾ ਥੱਕੇ ਪਰ ਨੇਜ਼ਾ ਨਾ ਨਿਕਲਿਆ। ਉਨ੍ਹਾਂ ਵਿਚੋਂ ਉਦਯਪੁਰ ਦੇ ਘਰਾਣੇ ਦਾ ਇਕ ਰਾਜਪੂਤ ਵੀ ਸੀ। ਉਸ ਨੇ ਕਿਹਾ ਕਿ ਜੇ ਕਦੀ ਮੇਰੇ ਖਾਨਦਾਨ ਦਾ ਭੱਟ ਆ ਕੇ ਵਾਰ ਪੜ੍ਹੇ ਤਾਂ ਮੈਂ ਨੇਜ਼ਾ ਕੱਢ ਸਿੱਟਾਂਗਾ। ਭੱਟ ਨੂੰ ਸੱਦਿਆ, ਜਿਸ ਨੇ ਆ ਕੇ ਮਨ ਦੀਆਂ ਸੁਤੀਆਂ ਹੋਈਆਂ ਤਰਬਾਂ ਨੂੰ ਹਿਲਾ ਦੇਣ ਵਾਲੀ ਵਾਰ ਤੇ ਕਬਿੱਤ, ਜਿਨ੍ਹਾਂ ਵਿਚ ਉਸ ਰਾਜਪੂਤ ਦੇ ਬਜ਼ੁਰਗਾਂ ਦੇ ਸੂਰਮਤਾਈ ਦੇ ਕਾਰਨਾਮੇ ਸੇ, ਪੜ੍ਹਨੇ ਸ਼ੁਰੂ ਕੀਤੇ। ਜਿਸ ਵੇਲੇ ਭੱਟ, ਰਾਣਾ ਪ੍ਰਤਾਪ ਸਿੰਘ ਦੇ ਬਲ ਪ੍ਰਾਕਰਮ ਦੇ ਜੋਸ਼ ਲਿਆਉਣ ਵਾਲੇ ਚਰਣ 'ਤੇ ਆਇਆ ਤਾਂ ਰਾਜਪੂਤ ਦੇ ਨੇਤਰ ਲਾਲ ਹੋ ਆਏ ਤੇ ਸਿੰਘ ਦੀ ਦਲੇਰੀ ਤੇ ਪੌਰਖ ਨਾਲ ਨੇਜ਼ੇ ਵਲ ਝਪਟ ਕੇ ਸਹਿਲੇ ਹੀ ਪਟ ਦਿੱਤਾ। ਏਸ ਵਾਰਤਾ ਤੋਂ ਸਿੱਧ ਹੈ ਕਿ ਨਿਰਬਲ ਆਦਮੀ ਵੀ ਜੇ ਕਦੀ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਸੁਣ ਪਾਏ ਤਾਂ ਮਨ ਨੂੰ ਉਚ ਸਥਾਨ 'ਤੇ ਪੁਚਾ ਸਕਦਾ ਹੈ। ਆਪਣੇ ਦੇਸ਼ ਦਾ ਆਚਰਣ ਘੋਰ ਰਸਾਤਲ ਵਲ ਜਾਂਦੇ ਵੇਖ ਕੇ ਅਸਾਂ ਕੋਈ ਅੱਠ ਕੁ ਸਾਲ ਦੀ ਲਗਾਤਾਰ ਮਿਹਨਤ ਤੇ ਪ੍ਰਾਰਥਨਾ ਕਰਦੇ-ਕਰਦੇ ਹੁਣ ਜਾ ਕੇ ਕਵੀ ਜੀ ਤੋਂ ਏਹ ਪਤ੍ਰੇ ਪਾਏ ਹਨ। ਪਾਠਕ-ਜਨ ਏਸ ਤੋਂ ਅੰਦਾਜ਼ਾ ਲਾ ਸਕਦੇ ਹਨ ਕਿ ਇਕ ਪੁਸਤਕ ਦੇ ਪ੍ਰਗਟ ਕਰਨ ਵਿਚ ਕਿੰਨੀ ਮੇਹਨਤ ਤੇ ਖਰਚ ਉਠਾਉਣਾ ਪੈਂਦਾ ਹੈ। ਇਹ ਪੁਸਤਕ ਪਹਿਲੇ ਹੀ ਨਿਕਲ ਜਾਂਦੀ ਪਰ ਮੇਰੇ ਇਕ ਬੜੇ ਕ੍ਰਿਪਾਲੂ ਸਹਾਇਕ ਦੀ ਅਚਾਨਚੱਕ ਮ੍ਰਿਤਯੂ ਤੇ ਆਯੂ ਦੇ ਸਖ਼ਤ ਪਲਸੇਟੇ ਵੱਜਣ ਦੇ ਸਬੱਬ ਦੇਰ ਲੱਗੀ।

ਏਹ ਪਤ੍ਰੇ ਅਸੀਂ ਬਹੁਤ ਸਾਰੇ ਦਰਦ ਭਰੇ ਸਾਕਿਆਂ ਦਾ ਸੰਚਯ ਕਰਕੇ ਇਕੋ ਥਾਂ ਦਿੱਤੇ ਹਨ, ਜੋ ਇੱਕੜ ਦੁੱਕੜ ਪੁਸਤਕਾਂ ਦੀ ਲੋੜ ਨਾ ਪ੍ਰਤੀਤ ਹੋਵੇ ਤੇ ਇਕੋ ਪੁਸਤਕ ਵਿਚੋਂ ਠੀਕ-ਠਾਕ ਤੇ ਬਹੁਤ ਸਾਰੇ ਸਿੱਖ ਇਤਿਹਾਸ ਦਾ ਪਤਾ ਲੱਗ ਜਾਵੇ।

ਅਸੀਂ ਉੱਤੇ ਦੱਸ ਆਏ ਹਾਂ ਕਿ ਇਤਿਹਾਸ ਹੀ ਹੈ ਜੋ ਪ੍ਰਾਣੀ-ਮਾਤ੍ਰ ਦੇ ਜੀਵਨ ਦੀ

ਰੌਂ ਨੂੰ ਕਿਸ ਤਰ੍ਹਾਂ ਪਲਟਾ ਦੇ ਕੇ ਸ੍ਰੇਸ਼ਟ ਬਣਾ ਸਕਦਾ ਹੈ, ਏਸ ਵਾਸਤੇ ਆਪਣਾ ਲਾਭ ਵਿਚਾਰ ਵਾਲੇ ਗੁਣ ਗ੍ਰਾਹੀ ਸੱਜਣਾਂ ਪਾਸੋਂ ਅਸੀਂ ਉਮੈਦ ਰੱਖਦੇ ਹਾਂ ਕਿ ਏਸ ਪੁਸਤਕ ਦੀ ਇਕ-ਇਕ ਕਾਪੀ ਹਰੇਕ ਘਰ ਦੇ ਜੀਅ-ਜੀਅ ਪ੍ਰਤੀ ਪੁਚਾਉਣ ਦਾ ਯਤਨ ਕਰਨ। ਨਾ ਕੇਵਲ ਆਪਣੇ ਘਰਾਂ ਵਿਚ ਹੀ ਪ੍ਰਚਾਰ ਕਰਨ, ਬਲਕਿ ਮਿੱਤਰਾਂ ਸੱਜਣਾਂ ਦੇ ਤੇ ਸਕੂਲਾਂ, ਕੰਨਯਾ ਪਾਠਸ਼ਾਲਾਂ ਆਦਿਕਾਂ ਵਿਚ ਵੀ ਪ੍ਰਵੇਸ਼ ਦੇਣ ਤੇ ਰਾਗੀ ਰਬਾਬੀਆਂ ਨੂੰ ਵੀ ਏਸ ਵਿਚੋਂ ਪ੍ਰਸੰਗ ਸੁਣਾਉਣ ਵਾਸਤੇ ਪ੍ਰੇਰਨਾ ਕਰਦੇ ਜਾਣ। ਜਿਸ ਨਾਲ ਸਭ ਪਾਸਿਉਂ ਧਰਮ ਦੇ ਪਿਆਰ ਕਰਨ ਵਾਲੀਆਂ ਆਤਮਾਵਾਂ ਦੀ ਸੁਗੰਧੀ ਪਸਰ ਕੇ ਫੇਰ ਭਾਰਤ ਵਰਸ਼ ਵਿਚੋਂ ਵੈਰ, ਡਾਹ, ਈਰਖਾ ਤੈ ਮਤਸਰ ਆਦਿਕ ਪਾਪਾਂ ਦੀ ਸੜਿਹਾਨ ਲੋਪ ਹੋ ਜਾਵੇ। ਕੇਹਾ ਉਪਦੇਸ਼ ਹੈ :

**ਸ੍ਵੈਯਾ॥** ਅਪਨੇ ਹਿਤ ਤਜਾਗ ਕਰੇ ਪਰ ਕੋ ਹਿਤ, ਤੇ ਨਰ ਉਤਮ ਹੈਂ, ਜਗ ਮਾਂਹੀ।
ਅਪਨੇ ਹਿਤ ਸੰਗ ਕਰੇ ਪਰ ਕੋ, ਨਰ ਆਹਿ ਸਮਾਨ ਵਹੀ ਭਵ ਮਾਂਹੀ।
ਅਪਨੇ ਹਿਤ ਨਾਸ ਕਰੇ ਪਰ ਕੋ ਹਿਤ, ਚਾਕਸ ਕਰ ਤੇ ਜਗ ਮਾਂਹੀ।
ਬਿਨ ਹੀ ਅਪਨੇ ਹਿਤ, ਨਾਸ ਕਰੇ ਪਰ ਕੋ ਹਿਤ, ਤੇ ਨਰ ਕੌਨ ਕਹਾਂ ਹੀ ॥੨੧॥

*(ਭਾਵਰਸਾਂਮ੍ਰਿਤ)*

ਅੰਤ ਵਿਚ ਚਾਤ੍ਰਿਕ ਵਤ ਸ੍ਵਾਂਤੀ ਬੂੰਦ ਲਈ ਕਵੀ ਜੀ ਦਾ ਧੰਨਵਾਦ ਕਰਦੇ-ਕਰਦੇ ਅਸੀਂ ਪਾਠਕਾਂ ਪਾਸ ਸਨਿਮਰ ਬੇਨਤੀ ਕਰਦੇ ਹਾਂ ਕਿ ਜਿਥੇ ਕਿਤੇ ਭੁੱਲ ਨਜ਼ਰ ਆਵੇ ਸੋ ਖਿਮਾਂ ਕਰਨੀ ਤੇ ਦਾਸ ਨੂੰ ਕ੍ਰਿਪਾ ਕਰਕੇ ਲਿਖਣਾ ਜੋ ਸੋਧ ਕੀਤੀ ਜਾ ਸਕੇ। ਚੂੰਕਿ ਕਵੀ ਜੀ ਨੇ ਇਹ ਇਤਿਹਾਸ ਹੀ ਅਜਿਹਾ ਲਿਖਿਆ ਹੈ ਤੇ ਨਾਮਨੇ ਦੀ ਮਸ਼ਹੂਰੀ ਨੂੰ ਨਹੀਂ ਲੋਚਦੇ। ਸੋ ਸਾਨੂੰ ਹੁਕਮ ਦੇਂਦੇ ਹਨ ਜੋ ਨਾਮ ਉਨ੍ਹਾਂ ਦਾ ਪੁਸਤਕ 'ਤੇ ਨਾ ਲਿਖਿਆ ਜਾਵੇ। ਸੋ ਅਮਰ ਮਜਬੂਰੀ ਉਨ੍ਹਾਂ ਦਾ ਨਾਮ ਪ੍ਰਗਟ ਨਹੀਂ ਕੀਤਾ ਗਿਆ, ਪਰ ਅਸੀਂ ਉਨ੍ਹਾਂ ਦੀ ਮੇਹਨਤ ਤੇ ਦਯਾ ਨੂੰ ਹਰੀ ਦਾ ਧਨ ਸਮਝ ਕੇ ਫੇਰ ਬਹੁਤ-ਬਹੁਤ ਧੰਨਵਾਦ ਦੇਂਦੇ ਹੋਏ ਬਸ ਕਰਦੇ ਹਾਂ। ਆਸ਼ਾ ਹੈ ਏਸ ਹਰਿ ਧਨ ਵਿਚੋਂ ਜੋ ਸਭ ਦਾ ਸਾਂਝਾ ਹੈ, ਬਹੁਤ ਸਾਰੇ ਸੱਜਣ ਗੱਫਾ ਲਾਉਣਗੇ।

ਅੰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਫ਼ੁਰਮਾਨ:

*ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥* (ਪੰਨਾ ੫੧੮)

*ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥* (ਪੰਨਾ ੮੪)

ਸਭ ਪ੍ਰਾਣੀ-ਮਾਤ੍ਰ ਨੂੰ ਫੇਰ ਯਾਦ ਕਰਾਉਂਦੇ-ਕਰਾਉਂਦੇ ਅਸੀਂ ਪ੍ਰੋਖ ਹੁੰਦੇ ਹਾਂ।

**ਆਪ ਦਾ ਭੁੱਲਣਹਾਰ ਕੀਟ,**

**ਖ਼ਾਲਸਾ ਏਜੰਸੀ, ਅੰਮ੍ਰਿਤਸਰ।** **ਅਮਰ ਸਿੰਘ**

੭ ਫੱਗਣ, ੪੪੨ ਨਾਨਕਸ਼ਾਹੀ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

# ਧਰਮ ਬੀਰ (ਮੰਡਲ ਪਹਿਲਾ)

*ਦੇਹ ਅਨਿੱਤ ਨ ਨਿੱਤ ਰਹੈ ਜਸ ਨਾਵ ਚੜੈ ਭਵ ਸਾਗਰ ਤਾਰੈ॥*

## ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੱਚ ਪਰ ਕੁਰਬਾਨੀ

ਕਲੂ ਕਾਲ ਦਾ ਪਹਿਰਾ ਆਯਾ, ਜੁਗ ਵਿਚ ਛਾਯਾ ਧੁੰਦੂਕਾਰ।
ਕਾਲੀ ਬੋਲੀ ਰਾਤ ਪੈ ਗਈ, ਹੋਯਾ ਪਾਪਾਂ ਦਾ ਵਿਸਥਾਰ।
ਸਚ ਚੰਦ੍ਰਮਾ ਓਹਲੇ ਹੋਇਆ, ਕੂੜ ਅਮਾਵਸ ਦਾ ਬਲਕਾਰ।
ਦਯਾ ਧਰਮ ਅਰ ਭਗਵਤ ਭਗਤੀ ਉੱਡੇ ਕਿਧਰੇ ਪੰਛੀ ਹਾਰ।
ਰਾਜਾ ਪਰਜਾ ਖਚਿਤ ਹੋ ਗਏ, ਪਾਪਾਂ ਅਪਕਰਮਾਂ ਵਿਚਕਾਰ।
ਡੋਲ ਖਲੋਤਾ ਧਰਮ ਧੌਲ, ਧਰਤੀ ਨੇ ਪਾਈ ਹਾਲ ਪੁਕਾਰ।
ਧੁਨ ਪਹੁੰਚੀ ਕਰਤਾਰ ਪਾਸ, ਦੁਨਯਾਂ ਵਿਚ ਹੋਈ ਹਾਹਾਕਾਰ।
ਕ੍ਰਿਪਾ ਕਰੋ ਦੁੱਖ ਹਰੋ ਨਾਥ, ਵਧ ਗਿਆ ਬਹੁਤ ਪਾਪਾਂ ਦਾ ਭਾਰ।
ਸੁਣਿ ਪੁਕਾਰ ਦਾਤਾਰ ਪ੍ਰਭੂ, ਗੁਰ ਨਾਨਕ ਜੀ ਭੇਜੇ ਅਵਤਾਰ।
ਜਿਨ ਆਪਣੇ ਉਪਦੇਸ਼ ਨਾਲ, ਅੰਧੇਰੇ ਦਾ ਕੀਤਾ ਪਰਹਾਰ।
ਸਤਜ ਧਰਮ ਦਾ ਸੂਰ ਚੜ੍ਹਾ ਕੇ, ਭਗਤਿ ਭਾਵ ਕੀਤਾ ਪਰਚਾਰ।
ਸਤ ਮਾਰਗ ਵਿਚ ਪਾਈ ਖਲਕਤ, ਸਤਿਨਾਮੁ ਦਾ ਮੰਤ੍ਰ ਉਚਾਰ।
ਸਤਜ ਧਰਮ ਦਾ ਬਾਗ਼ ਲਗਾ ਕੇ, ਸਿੰਚਨ ਦੀ ਸਿਰ ਚਾਈ ਕਾਰ।
ਫਿਰ ਫਿਰ ਦੇਸ਼ ਦੇਸ਼ੰਤਰ ਅੰਦਰ ਸਭ ਸੁਖ ਚੈਨ ਆਪਣੇ ਵਾਰ।
ਲਹੂ ਵੀਟ ਕੇ ਆਪਣਾ ਉਸ ਨੂੰ ਸਿੰਚਨ ਕੀਤਾ ਬਾਰੰ ਬਾਰ।
ਦਸ ਜਾਮੇ ਧਰ ਧਰਮ ਬਚਾਯਾ, ਸਮੇਂ ਸਮੇਂ ਦੀ ਲੋੜ ਵਿਚਾਰ।
ਪੰਜਵੇਂ ਜਾਮੇ ਸ੍ਰੀ ਗੁਰ ਅਰਜਨ ਜਦ ਆਏ ਦੁਨਯਾਂ ਵਿਚਕਾਰ।
ਉਨ੍ਹੀਂ ਦਿਨੀ ਸੀ ਅਕਬਰ ਸ਼ਾਹ ਦਾ ਸਿੱਕਾ ਚਲਦਾ ਦੇਸ ਮਝਾਰ।
ਰਾਜ ਮਦੁ ਦੀ ਅਗਨਿ ਕੁਛਕ ਸੀ, ਮੰਦ, ਬੰਦ ਸੀ ਮਾਰੋ ਮਾਰ।
ਲੋੜ ਸਮੇਂ ਦੀ ਲਖ ਸਤਿਗੁਰ ਨੇ ਕੀਤਾ ਸ਼ੁਰੂ ਧਰਮ ਪਰਚਾਰ।

 

"ਸਤਿਨਾਮੁ" ਦਾ ਲੰਗਰ ਲਾਯਾ, ਮੁਕਤਿ ਭੁਗਤਿ ਦਾ ਖੋਲ੍ਹ ਦੁਆਰ।
ਖੂਹੇ ਤਾਲ ਬਾਵਲੀ ਲਾਏ, ਭੋਜਨ ਦੇ ਖੋਲ੍ਹੇ ਭੰਡਾਰ।
ਸ੍ਰੀ ਅੰਮ੍ਰਿਤਸਰ, ਹਰਿਮੰਦਰ ਰਚ, ਥਾਪਿਆ ਸੱਚੇ ਦਾ ਦਰਬਾਰ।
ਤਰਨ ਤਾਰਨ ਦਾ ਤਾਲ ਲਵਾ ਵਿਚ, ਮੰਦਰ ਪਾਯਾ ਦੂਖਨਿਵਾਰ।
ਜਗ ਤਾਰਨ ਹਿਤ ਬੋਹਿਥ ਰਚਿਆ, ਅਨੁਭਵ ਬਾਣੀ ਮੁਖੋਂ ਉਚਾਰ।
ਸ੍ਰੀ ਗੁਰੂ ਗ੍ਰੰਥ ਪੰਥ ਦੇ ਵਾਲੀ, ਦੀਨ ਦੁਨੀ ਦੇ ਮੱਦਦਗਾਰ।
ਭਾਰਤ ਦੀ ਕਲਯਾਣ ਵਾਸਤੇ, ਹੋਰ ਬਿਅੰਤ ਕਰੇ ਉਪਕਾਰ।
ਇਕ ਦਿਨ ਸਤਿਗੁਰ ਬੈਠੇ ਸੇ ਸ੍ਰੀ ਹਰਿਮੰਦਰ ਵਿਚ ਲਾਇ ਦਿਵਾਨ।
ਅਕਬਰ ਦੇ ਦਰਬਾਰੀ ਚੰਦੂ ਦੇ ਦੋ ਲਾਗੀ ਪਹੁੰਚੇ ਆਨ।
ਸਾਹਿਬਜ਼ਾਦੇ ਹਰਿਗੋਬਿੰਦ ਜੀ ਲਾਇਕ ਵਰ ਕਰਕੇ ਅਨੁਮਾਨ।
ਸਾਕ ਵਾਸਤੇ ਅਰਜ਼ ਗੁਜ਼ਾਰੀ, ਸਤਿਗੁਰ ਕਰ ਲੀਤੀ ਪਰਵਾਨ।
ਜਾ ਦਿੱਲੀ ਤਿਨ ਖਬਰ ਪੁਚਾਈ, ਸੁਣ ਸੜਿਆ ਚੰਦੂ ਦੀਵਾਨ।
ਗੁਰੂ ਅਰਜਨ ਇਕ ਸਾਧੂ ਹੈ, ਅਰ ਮੈਂ ਸ਼ਾਹੀ ਦੀਵਾਨ ਮਹਾਨ।
ਇੱਟ ਚੁਬਾਰੇ ਦੀ ਲਾ ਆਏ ਮੋਰੀ ਨੂੰ, ਮੂਰਖ ਨਾਦਾਨ!
ਦਿੱਲੀ ਦੀ ਸੰਗਤ ਨੇ ਸੁਣਿਆ, ਸਤਿਗੁਰੂ ਨੂੰ ਨਿੰਦੇ ਦੀਵਾਨ।
ਲਿਖ ਘੱਲੀ ਅਰਦਾਸ ਗੁਰੂ ਪਹਿ, ਚੰਦੂ ਖਾਧੀ ਬੜੀ ਗਲਾਨ।
ਸਾਕ ਉਦ੍ਹਾ ਮਨਜ਼ੂਰ ਨ ਕਰਨਾ, ਸੰਗਤ ਦਾ ਰੱਖ ਲੈਣਾ ਮਾਨ।
ਸਤਿਗੁਰੁ ਬੋਲੇ ਸੋਏ ਹੋਸੀ ਜੋ ਸੰਗਤ ਕੀਤਾ ਫੁਰਮਾਨ।
ਪਹੁੰਚੀ ਖਬਰ ਜਦੋਂ ਏਹ ਦਿੱਲੀ, ਚੰਦੂ ਲੱਗਾ ਖੇਹ ਉਡਾਨ।
ਮੇਰਾ ਨਾਤਾ ਮੋੜ ਗੁਰੂ ਕਦ ਬੈਠੇਗਾ ਕਰ ਉੱਚੀ ਸ਼ਾਨ?
ਇਉਂ ਵੈਰੀ ਬਣ ਗਿਆ ਗੁਰੂ ਦਾ, ਸੋਚਾਂ ਵਿਚ ਰਹੇ ਗਲਤਾਨ।
ਪ੍ਰਿਥੀ ਚੰਦ ਗੁਰੂ ਦਾ ਵਡ ਭ੍ਰਾਤਾ, ਜੋ ਹੰਕਾਰੀ ਸੀਗ ਮਹਾਨ।
ਉਸ ਦੇ ਨਾਲ ਧਮੋਕਾ ਪਾਯਾ, ਦੋਨੋਂ ਲੱਗੇ ਮਤਾ ਪਕਾਨ।
ਰਲ ਕੇ ਕੇਈ ਵਾਰ ਚਲਾਏ, ਥੱਪੇ ਕੇਈ ਝੂਠ ਤੁਫਾਨ।
ਪਰ ਕਰਤਾਰ ਜਿਦ੍ਹੇ ਵੱਲ ਹੋਵੇ, ਕੌਣ ਉਦ੍ਹਾ ਕਰ ਸਕੇ ਹਾਨ।
ਜੋ ਦੁਖ ਆਯਾ ਮਾਰ ਹਟਾਯਾ, ਆਪ ਪ੍ਰਭੂ ਨੇ ਹੋ ਮਿਹਰਵਾਨ।
ਅਕਬਰ ਤੀਕ ਮੁਰੀਦ ਹੋ ਗਏ, ਪਚ ਪਚ ਮਰੇ ਨੀਚ ਸ਼ੈਤਾਨ।
ਆਂਚ ਨ ਲੱਗੀ ਸਤਿ ਧਰਮੀ ਨੂੰ ਵਧਦੀ ਗਈ ਦਿਨੋ ਦਿਨ ਸ਼ਾਨ।
ਜਿਉਂ ਜਿਉਂ ਪਾਪੀ ਕਰਨ ਈਰਖਾ ਤਿਉਂ-ਤਿਉਂ ਮਹਿਮਾ ਹੋਇ ਮਹਾਨ।
ਅਕਬਰ ਦੇ ਦਮ ਹੋਏ ਬਰਾਬਰ ਜਹਾਂਗੀਰ ਦਾ ਆਯਾ ਰਾਜ।

ਇਸ ਦਾ ਛੋਟਾ ਭਾਈ ਖਿਸਰੋ[1] ਲੜ-ਭਿੜ ਕੇ ਹੋਯਾ ਨਾਰਾਜ਼।
ਜਾਨ ਬਚਾ ਕਾਬਲ ਨੂੰ ਨੱਠਾ, ਤਯਾਗ ਪਿਤਾ ਦਾ ਰਾਜ ਸਮਾਜ।
ਰਸਤੇ ਵਿਚ ਸਤਿਗੁਰ ਦੇ ਦ੍ਵਾਰੇ ਅਰਜ਼ ਗੁਜ਼ਾਰੀ ਹੇ ਮਹਾਰਾਜ!
ਕ੍ਰਿਪਾ ਕਰੋ ਮੈਂ ਦੁਖੀਏ ਪਰ ਪ੍ਰਭ, ਦਰ ਦਰ ਦਾ ਹੋਯਾ ਮੁਹਤਾਜ।
ਸਤਿਗੁਰ ਨੇ ਧੀਰਜ ਦੇ ਉਸ ਨੂੰ ਧਨ ਦੇ ਸਰਬ ਸੁਆਰੇ ਕਾਜ।
ਸ਼ਾਹ ਫਕੀਰ ਸੰਤ ਦਰ ਇੱਕੋ, ਸੰਤ ਸਭਸ ਦੇ ਹੇਤ ਜਹਾਜ਼।
ਪਰ ਚੰਦੂ ਨੂੰ ਗੱਲ ਮਿਲ ਗਈ, ਪ੍ਰਿਥੀ ਚੰਦ ਨੂੰ ਮਾਰੀ ਵਾਜ।
"ਆ ਭਾਈ ! ਹੁਣ ਗੁਰੂ ਅਰਜਨ ਦਾ ਕਰੀਏ ਚੰਗੀ ਤਰ੍ਹਾਂ ਇਲਾਜ।
ਜਹਾਂਗੀਰ ਲਾਹੌਰ ਤਯਾਰ ਹੈ, ਹੋਇ ਰਿਹਾ ਹੈ ਸਾਜ ਸਮਾਜ।
ਬਦਲੇ ਖੂਬ ਲਵਾਂਗੇ ਓਥੇ, ਗਿਣ ਗਿਣ ਸਾਰਾ ਮੂਲ ਬਿਆਜ।"

## ਚੰਦੂ ਦੀਵਾਨ ਦੀ ਬਾਦਸ਼ਾਹ ਪਾਸ ਚੁਗਲੀ ਕਰਨੀ

ਜਹਾਂਗੀਰ ਕਸ਼ਮੀਰ ਜਾਂਦਿਆਂ ਵਿਚ ਲਹੌਰ ਕੀਤਾ ਇਜਲਾਸ।
ਚੰਦੂ ਸ਼ਾਹ ਨੇ ਸਮਾਂ ਤਾੜ ਕੇ ਚੁਗਲੀ ਕੀਤੀ ਉਸ ਦੇ ਪਾਸ।
ਅੰਮ੍ਰਿਤਸਰ ਵਿਚ ਗੁਰੁ ਅਰਜਨ ਹੈ, ਰੱਯਤ ਵਿਚ ਫਸਾਦੀ ਖਾਸ।
ਖਿਸਰੋ ਨੱਠੇ ਜਾਂਦੇ ਨੂੰ ਉਨ ਆਪਣੇ ਡੇਰੇ ਦਿੱਤਾ ਵਾਸ।
ਧਨ ਅਸਬਾਬ ਢੇਰ ਕੁਝ ਦਿੱਤਾ ਪ੍ਰੇਮ ਨਾਲ ਕਰ ਬਚਨ ਬਿਲਾਸ।
ਵੱਡੇ ਭਾਈ ਪ੍ਰਿਥੀ ਚੰਦ ਦਾ ਖੋਹ ਅਧਿਕਾਰ ਲਵੇ ਅਰਦਾਸ।
ਅਰ ਇਕ ਰਚੀ ਕਿਤਾਬ ਓਸ ਨੇ ਪੰਥ ਚਲਾਯਾ ਅਪਣਾ ਖਾਸ।
ਹਜ਼ਰਤ ਪੈਗ਼ੰਬਰ ਦੀ ਉਸ ਵਿਚ, ਲਿਖ ਨਿੰਦਾ ਕੀਤੇ ਉਪਹਾਸ।
ਰਹੇ ਸਦਾ ਹੰਕਾਰ ਮਤਿਆ, ਮੂਲ ਨ ਰੱਖੇ ਰਾਜ ਤਰਾਸ।
ਉਸ ਦਾ ਬੰਦੋਬਸਤ ਚਾਹੀਏ ਨਹਿ ਤਾਂ ਕਰਸੀ ਢੇਰ ਵਿਣਾਸ।
ਜਹਾਂਗੀਰ ਕੰਨਾਂ ਦਾ ਕੱਚਾ, ਸਚ ਸਮਝਿਆ ਇਹ ਬਕਵਾਸ।
ਹੁਕਮ ਚੜ੍ਹਾਯਾ ਸੂਬੇ ਨੂੰ ਜਾ ਤੁਰਤ ਲਿਆਓ ਮੇਰੇ ਪਾਸ।
ਹਜ਼ਰਤ ਦੀ ਹੱਤਕ ਜਿਨ ਕੀਤੀ ਉਸ ਦਾ ਕਰਨਾ ਚਾਹੀਏ ਨਾਸ।

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰਾਜ ਦਰਬਾਰ ਵਿਚ ਪਹੁੰਚ ਕੇ ਸੱਚ ਪ੍ਰਗਟਾਉਣਾ

ਆਯਾ ਧੁਰ ਦਰਗਾਹੀ ਸੱਦਾ, ਜਹਾਂਗੀਰ ਦਾ ਨਾਮ ਰਖਾਇ।
ਸਤਿਗੁਰ ਨੇ ਲਖ ਲੀਤਾ ਮਨ ਵਿਚ ਪਿਤਾ ਪ੍ਰਭੂ ਦੀ ਇਹੋ ਰਜ਼ਾਇ।
ਭਾਣਾ ਮੰਨ ਤਿਆਰੀ ਕੀਤੀ, ਸਾਰੀ ਸੰਗਤ ਲਈ ਬੁਲਾਇ।

੧. ਖੁਸਰੋ ਜਹਾਂਗੀਰ ਦਾ ਭਾਈ ਨਹੀਂ ਉਸ ਦਾ ਪੁੱਤਰ ਸੀ।

 

ਸਾਹਿਬਜ਼ਾਦੇ ਹਰਿਗੁਬਿੰਦ[੧] ਜੀ, ਗੁਰ ਗੱਦੀ ਪਰ ਦਏ ਬਿਠਾਇ।
ਸਭ ਸੰਗਤ ਨੂੰ ਧੀਰਜ ਦੇ ਕੇ ਮਹਲਾਂ ਨੂੰ ਸੰਤੋਸ਼ ਦ੍ਰਿੜ੍ਹਾਇ।
ਅੰਤ ਸਮੇਂ ਸ੍ਰੀ ਹਰਿ ਮੰਦਰ ਦੇ ਵਿਚ ਬੈਠੇ ਆਣ ਸਮਾਧੀ ਲਾਇ।
ਅਗਲੇ ਰੋਜ਼ ਤਿਆਰਾ ਕੀਤਾ ਪਿਤਾ ਪ੍ਰਭੂ ਦਾ ਹੁਕਮ ਵਜਾਇ।
ਉਪਦੇਸ਼ਾਂ ਦਾ ਮੀਂਹ ਵਸਾਂਦੇ ਵਿਚ ਲਹੌਰ ਦੇ ਪਹੁੰਚੇ ਆਇ।
ਸੁਣ ਸੁਣ ਨਾਮ ਗੁਰੂ ਦਾ ਦੂਰੋਂ ਖਲਕਤ ਆਈ ਹੁੰਮ ਹੁਮਾਇ।
ਲੱਗੇ ਨਿਹਾਲ ਕਰਨ ਦੁਨੀਆਂ ਨੂੰ ਸਤਿ ਨਾਮ ਲੰਗਰ ਵਰਤਾਇ।
ਚਾਰ ਦਿਨਾਂ ਠੰਡਕ ਪਾਈ ਉਪਦੇਸ਼ਾਂ ਦਾ ਮੀਂਹ ਵਰਸਾਇ।
ਜਹਾਂਗੀਰ ਨੂੰ ਚੰਦੂ ਨੇ ਜਾ ਖ਼ਬਰ ਪੁਚਾਈ ਚੁਗਲੀ ਖਾਇ।
ਚਾਰ ਦਿਨਾਂ ਦਾ ਗੁਰੁ ਅਰਜਨ ਆਯਾ, ਬੈਠਾ ਹੈ ਥੜ੍ਹਾ ਜਮਾਇ।
ਪਰ ਹਜ਼ੂਰ ਦੇ ਪਾਸ ਨਾ ਆਯਾ ਬਣਿਆ ਬੈਠਾ ਆਪ ਖੁਦਾਇ।
ਗੁੱਸਾ ਚਾੜ੍ਹ ਹੁਕਮ ਚੜ੍ਹਵਾਯਾ ਸਤਿਗੁਰ ਨੂੰ ਲੀਤਾ ਸਦਵਾਇ।
ਅਰ ਹਜ਼ਰਤ ਦੀ ਨਿੰਦਾ ਵਾਲੀ ਪੋਥੀ ਭੀ ਭੇਜੀ ਮੰਗਵਾਇ।
ਸ੍ਰੀ ਸਤਿਗੁਰ ਨੇ ਸੱਦਾ ਸੁਣ ਕੇ, ਦਰਸ਼ਨ ਦਿੱਤਾ ਸ਼ਾਹ ਨੂੰ ਆਇ।
ਗ੍ਰੰਥ ਸਾਹਿਬ ਦੇ ਵਾਕ ਸੁਣਨ ਦਾ ਸ਼ਾਹ ਨੂੰ ਸੀਗਾ ਵੱਡਾ ਚਾਇ।
ਜਿਉਂ ਜਿਉਂ ਵਾਕ ਸੁਣੇ ਸਤਿਗੁਰ ਦੇ ਤਿਉਂ ਤਿਉਂ ਬਝਦਾ ਜਾਇ ਧਿਆਇ।
ਅੰਮ੍ਰਿਤ ਬਰਸੇ ਬਚਨ ਬਚਨ ਤੋਂ ਹਿਰਦਾ ਸੀਤਲ ਹੁੰਦਾ ਜਾਇ।
ਹਜ਼ਰਤ ਦੀ ਨਿੰਦਾ ਦਾ ਦੂਸ਼ਨ ਨਾਮ ਮਾਤ੍ਰ ਨ ਨਜ਼ਰੇ ਆਇ।
ਸਮਝ ਗਿਆ ਇਹ ਝੂਠੀ ਤੁਹਮਤ ਵੈਰੀ ਲੋਕਾਂ ਦਿੱਤੀ ਲਾਇ।
ਹੋ ਸੰਤੁਸ਼ਟ ਇਧਰ ਤੋਂ, ਕਹਿੰਦਾ ਮੇਰਾ ਖਿਸਰੋ ਨੀਚ ਭਰਾਇ।
ਪਾਸ ਤੁਹਾਡੇ ਆਯਾ ਸੀ ਜਦ ਕਿਉਂ ਕੀਤੀ ਸੀ ਉਦ੍ਹੀ ਸਹਾਇ ?
ਇਸ ਅਪਰਾਧ ਹੇਤ ਮੈਂ ਚੱਟੀ ਦੋ ਲਖ ਦਿੱਤੀ ਹੈ ਠਹਿਰਾਇ।
ਪਾਸੋਂ ਚੰਦੂ ਸ੍ਵਾਹੀ ਨੇ ਉੱਠ ਇਹ ਸੁਰ ਦਿੱਤੀ ਨਾਲ ਮਿਲਾਇ।
"ਅਰ ਹਜ਼ਰਤ ਦੀ ਉਪਮਾ ਵੀ ਕੁਝ ਇਸ ਪੋਥੀ ਵਿਚ ਦਿਓ ਚੜ੍ਹਾਇ"।
ਸ਼ਾਹ ਨੂੰ ਭੀ ਇਹ ਗੱਲ ਭਾ ਗਈ 'ਹਾਂ' ਕਹਿ ਦਿੱਤਾ ਸੀਸ ਹਿਲਾਇ।
ਪਰ ਸਤਿਗੁਰ ਨੇ ਬਚਨ ਕਿਹਾ ਇਹ ਦੋਵੇਂ ਬਾਤਾਂ ਹਨ ਅਨਿਆਇ।
ਖਿਸਰੋ ਇਕ ਅਤਿਥੀ ਜਾਣ ਕੇ, ਅਸਾਂ ਲਿਆ ਸੀ ਤਦੋਂ ਠਹ੍ਰਾਇ।
ਸੰਤ ਸਭਸ ਦੀ ਸੇਵਾ ਕਰਦੇ ਊਚ ਨੀਚ ਦਾ ਭਰਮ ਮਿਟਾਇ।
ਜੋ ਸੰਗਤ ਦੀ ਚੜ੍ਹਤ ਆਇ ਸੋ ਸੰਗਤ ਹੀ ਜਾਂਦੀ ਹੈ ਖਾਇ।
ਸਾਡੇ ਪਾਸ ਰੁਪੱਯਾ ਕਿੱਥੋਂ ? ਦੋ ਲੱਖ ਚੱਟੀ ਭਰੀ ਨ ਜਾਇ।

੧. *ਹਰਿਗੋਬਿੰਦ ਨਾਮ ਸਹੀ ਹੈ।*

ਇਹ ਬਾਣੀ ਹੈ ਕੰਚਨ ਰੂਪੀ, ਲਿਖਵਾਈ ਹੈ ਆਪ ਖੁਦਾਇ।
ਮੈਂ ਇਸ ਦੇ ਵਿਚ ਆਪਣੇ ਵਲੋਂ ਰੱਤੀ ਖੋਟ ਨ ਸਕਾਂ ਰਲਾਇ।
ਜੋ ਹੋਯਾ ਸੋ ਹੁਕਮੀ ਹੋਯਾ, ਹੋ ਨ ਸਕੇ ਹੁਣ ਵਾਧ ਘਟਾਇ।
ਚੰਦੂ ਨੇ ਸੁਰ ਭਰੀ ਸ਼ਾਹ ਨੂੰ, ਮੈਨੂੰ ਦੇਵੋ ਹੁਕਮ ਚੜ੍ਹਾਇ।
ਚੱਟੀ ਭੀ ਭਰ ਲਵਾਂ ਅਤੇ ਉਸਤਤ ਭੀ ਛੱਡਾਂਗਾ ਲਿਖਵਾਇ।
ਥੋੜ੍ਹੇ ਦਿਨ ਤਕਲੀਫ ਪੁਚਾ ਕੇ ਸਭ ਕੁਝ ਹੀ ਲੈਸਾਂ ਕਰਵਾਇ।
'ਬੇਹਤਰ' ਕਹਿ ਕੇ ਜਹਾਂਗੀਰ ਤਾਂ ਆਪ ਗਿਆ ਕਸ਼ਮੀਰ ਸਿਧਾਇ।
ਪਿਛੋਂ ਚੰਦੂ ਸ੍ਰਾਹੀ ਨੂੰ ਬਦਲਾ ਕੱਢਣ ਦਾ ਲੱਭਾ ਦਾਇ।
ਅਪਣੇ ਡੇਰੇ ਸਤਿਗੁਰ ਜੀ ਨੂੰ ਕੈਦੀ ਕਰਕੇ ਦਿੱਤਾ ਪਹੁੰਚਾਇ।

## ਚੰਦੂ ਸ੍ਰਾਹੀ ਦਾ ਨੀਚ ਵਰਤਨ

ਆ ਗੁਰੂ ਜੀ ਦੇ ਪਾਸ ਬੈਠ "ਪੁੱਛੇ ਹੁਣ ਦੱਸੋ ਕੀ ਹੈ ਹਾਲ?
ਜਾਣ ਬੁੱਝ ਪਰਤਾਪ ਮਿਰਾ ਕਿਉਂ ਵੈਰ ਵਧਾਯਾ ਮੇਰੇ ਨਾਲ?
ਹੁਣ ਵੀ ਜੇਕਰ ਮੰਨ ਲਵੋ ਤਾਂ ਏਸ ਬਲਾਂ ਨੂੰ ਦੇਵਾਂ ਟਾਲ।
ਸਾਕ ਮੇਰਾ ਮਨਜ਼ੂਰ ਕਰੋ ਤੇ ਉਪਮਾ ਲਿਖ ਕੇ ਦੇਵੋ ਡਾਲ।
ਨਹੀਂ ਤਾਂ ਸੋਚ ਲਵੋ ਮੈਂ ਖਿਝਿਆ, ਸਾਰੀ ਸ਼ੇਖੀ ਦਿਊਂ ਨਿਕਾਲ।
ਸੁਣ ਸਤਿਗੁਰ ਬੋਲੇ, "ਹੇ ਭਾਈ! ਇਹ ਤੇਰਾ ਹੈ ਖਾਮ ਖਿਆਲ।
ਸਾਡਾ ਵੈਰ, ਵਿਰੋਧ, ਮਿਤ੍ਰਤਾ ਉੱਕਾ ਨਹੀਂ ਕਿਸੇ ਦੇ ਨਾਲ।
ਸੰਗਤ ਨੇ ਜੋ ਹੁਕਮ ਭੇਜਿਆ ਉਸ ਨੂੰ ਮੈਂ ਨ ਸਕਾਂ ਹੁਣ ਟਾਲ।
ਅੰਮ੍ਰਿਤ ਬਾਣੀ ਵਿਚ ਮਿਲਾਣੀ ਵਿਹੁ ਦੀ ਘੁੱਟੀ ਬੜੀ ਮੁਹਾਲ।
ਅਰ ਜੋ ਡਰ ਦਿਖਲਾਵੇਂ ਸਾਨੂੰ, ਇਸ ਦਾ ਵੀ ਕੁਝ ਨਹੀਂ ਖਿਆਲ।
ਜੋ ਕੁਝ ਪਿਤਾ ਪ੍ਰਭੂ ਦਾ ਭਾਣਾ ਉਸ ਵਿਚ ਸਾਡੀ ਕਿਹੀ ਮਜਾਲ?
ਕਰਤੇ ਦੇ ਭਾਣੇ ਵਿਚ ਰਹਿਣਾ ਇਹ ਸਾਡੇ ਵਡਿਆਂ ਦੀ ਚਾਲ"।
ਇਹ ਸੁਣ ਕੇ ਚੰਦੂ ਖੁਣਸ ਖਾਇ ਕੇ ਅੱਖਾਂ ਕਰਦਾ ਲਾਲੋ ਲਾਲ।
ਪਹਿਰੇਦਾਰ ਬੁਲਾ ਕੇ ਕਹਿੰਦਾ ਇਸ ਨੂੰ ਰੱਖੋ ਪਾਸ ਬਿਠਾਲ।
ਨਾ ਖਾਏ ਨਾ ਪੀਏ ਅਰ ਨਾ ਅੱਖ ਲਗਾਵੇ ਰੰਚਕ ਕਾਲ।
ਕਸ਼ਟ ਪਾਇ ਕੇ ਫੂਲ ਸੇਜ ਪਰ ਜਾ ਕੇ ਸੁੱਤਾ ਆਪ ਚੰਡਾਲ।
ਸਤਿਗੁਰ ਭਾਣੇ ਦੇ ਵਿਚ ਬੈਠੇ ਰਹੇ ਸਿਮਰਦੇ ਦੀਨ ਦਿਆਲ।
ਦੁੱਖ ਵਿਚ ਸੁਖ ਮਨਾਵਨ ਵਾਲੇ ਮਗਨ ਰਹੇ ਪਯਾਰੇ ਦੇ ਨਾਲ।

## ਕਸ਼ਟਾਂ ਦਾ ਕੜੌਲ

ਦੇਹੁੰ ਚੜ੍ਹੇ ਚੰਦੂ ਚੜ੍ਹ ਆਯਾ, ਆ ਛੇਹੀ ਓਹੋ ਤਕਰੀਰ।
ਪਰ ਅੱਗੋਂ ਪਰਵਾਨ ਨ ਹੋਈ, ਨਾ ਚੱਲੀ ਇਹ ਭੀ ਤਦਬੀਰ।

ਹੁਕਮ ਚੜ੍ਹਾਯਾ, "ਭੱਠ ਤਪਾ ਕੇ ਦੇਗਾਂ ਚਾੜ੍ਹ ਉਬਾਲੋ ਨੀਰ।
ਉਬਲਦੇ ਜਲ ਵਿਚ ਬਿਠਾਓ ਭਲੀ ਤਰ੍ਹਾਂ ਭੁਗਤੇ ਤਕਸੀਰ"।
ਅੱਗ ਬਲੀ ਜਲ ਤੱਤਾ ਹੋਯਾ ਵਿਚ ਬਿਠਾਏ ਸਿੱਖਨ ਪੀਰ।
ਛਾਲੋ ਛਾਲੇ ਹੁੰਦਾ ਜਾਵੇ ਫੁੱਲਾਂ ਵਰਗਾ ਸੁਹਲ ਸਰੀਰ।
ਪਰ ਮੂੰਹੋਂ 'ਸੀ' 'ਹਾਇ' ਨਾ ਨਿਕਲੀ ਭਾਣੇ ਅੰਦਰ ਰਹੇ ਸਧੀਰ।
ਕਸ਼ਟਾਂ ਦੇ ਵਿਚ ਦੇਹੁੰ ਗੁਜ਼ਰਿਆ, ਅੱਧੀ ਰਾਤ ਗਈ ਦਿਲ ਚੀਰ।
ਉਸ ਵੇਲੇ ਇਕ ਬਾਲਾ ਆਈ ਲੈ ਭੋਜਨ ਤੇ ਛੰਨਾ ਖੀਰ।
ਆਣ ਕਿਹਾ ਹੇ ਪਿਤਾ ਗੁਰੂ ਜੀ ! ਸੁਣ ਕੇ ਕਸ਼ਟ ਲਗਾ ਦਿਲ ਤੀਰ।
ਮਾਤਾ ਪਿਤਾ ਮੇਰੇ ਗੁਰ ਨਾਨਕ ਦੀ ਸਿੱਖੀ ਦੇ ਸਿਦਕ ਸਰੀਰ।
ਮੈਂ ਭੀ ਗੁਰਸਿੱਖੀ ਦੀ ਪ੍ਰੇਮਣ ਬਚਪਨ ਦੇ ਵਿਚ ਰਹੀ ਸਧੀਰ।
ਨਿਹ ਕਰਮਣ ਚੰਦੂ ਘਰ ਆਈ ਬਣਕੇ ਨੂੰਹ ਬੁਰੀ ਤਕਦੀਰ।
ਪ੍ਰਾਣ ਪ੍ਰਾਣ ਮੈਂ ਦੁਖੀਆ ਹਾਂ, ਕੁਝ ਕਰੋ ਬਚਾਉਣ ਦੀ ਤਦਬੀਰ।
ਭੁੱਖੇ ਭਾਣੇ ਆਪ ਕਦੇ ਦੇ, ਅੰਨ ਛਕੋ ਕੁਝ ਪੀਵੋ ਨੀਰ।
ਅਰ ਇਸ ਕਸ਼ਟ ਭਰੇ ਦ੍ਰਿਸ਼ਜ ਨੂੰ ਆਪ ਸਮੇਟੋ ਆਏ ਧੀਰ।
ਸਤਿਗੁਰੂ ਬੋਲੇ, "ਪਯਾਰੀ ਪੁਤ੍ਰੀ ! ਨਾ ਹੋ ਤੂੰ ਐਡੀ ਦਿਲਗੀਰ।
ਪਿਤਾ ਪ੍ਰਭੂ ਦਾ ਭਾਣਾ ਹੈ ਇਹ ! ਸਾਨੂੰ ਨਹੀਂ ਰਤਾ ਭਰ ਪੀਰ।
ਤੂੰ ਆਪਣੀ ਚਿੰਤਾ ਭੀ ਨਾ ਕਰ ਸਾਈਂ ਕਰ ਦੇਸੀ ਤਦਬੀਰ।
ਜਿਸ ਦਿਨ ਅਸੀਂ ਪਯਾਨ ਕਰਾਂਗੇ, ਤੇਰਾ ਭੀ ਛੁਟ ਜਾਗੁ ਸਰੀਰ।
ਇਹ ਭੋਜਨ ਚੰਦੂ ਦੇ ਘਰ ਦਾ ਜੁੜਿਆ ਪਾਪੀਂ ਚੋ ਚੋ ਸੀਰ।
ਯੋਗ ਨਾ ਅੰਗੀਕਾਰ ਕਰਨ ਦੇ, ਮੋੜ ਲਿਜਾ ਏਹ ਭੋਜਨ ਨੀਰ"।
ਉਸ ਨੂੰ ਤੋਰ ਆਪ ਹੋ ਬੈਠੇ, ਯੋਗਾਸਨ ਪਰ ਗਹਿਰ ਗੰਭੀਰ।
ਦਿਨ ਚੜ੍ਹਿਆ ਅਰ ਚੰਦੂ ਆਯਾ ਲੈ ਨਾਜ਼ਮ ਦੀ ਨਾਲ ਵਹੀਰ।
ਉਹੋ ਸਵਾਲ ਦੁਹ੍ਰਾਯਾ ਦੋਹਾਂ ਕਰ ਕਰ ਕੇ ਮਿੱਠੀ ਤਕਰੀਰ।
ਪਰ ਸਤਿਗੁਰ ਦਾ ਅਚੱਲ ਹ੍ਰਿਦਾ,ਪਰਬਤ ਸਮ ਬੋਲੇ ਬਚਨ ਸਧੀਰ।
"ਸੰਤ ਬਚਨ ਉਲਟਾਵਨ ਦੀ ਨਾ ਕਰੋ ਬ੍ਰਿਥਾ ਭਾਈ ਤਦਬੀਰ।
ਮੌਤ ਝੂਠ ਤੋਂ ਮਿੱਠੀ ਸਾਨੂੰ, ਮੌਤੋਂ ਨਾ ਇਹ ਡਰੇ ਫਕੀਰ"।
ਖਿਝ ਕੇ ਕਿਹਾ ਦੁਹਾਂ ਨੇ ਜੇਕਰ ਇਉਂ ਨਹੀਂ ਹੁੰਦੀ ਕੁਝ ਤਾਸੀਰ।
ਤੱਤੀ ਰੇਤ ਵਰ੍ਹਾਓ ਉੱਪਰ, ਛਾਲੇ ਹੋਵੇ ਸਰਬ ਸਰੀਰ।
ਇਹ ਕਹਿ ਆਪ ਅਰਾਮ ਕਰਨ ਨੂੰ ਚਲੇ ਗਏ ਇਹ ਦੋਵੇਂ ਕੀਰ।

**ਪੀਰ ਮੀਆਂ ਮੀਰ ਜੀ ਦਾ ਗੁਰਾਂ ਦੇ ਕਸ਼ਟਾਂ 'ਤੇ ਦ੍ਰਵਨਾ**

ਫੁੱਲੋਂ ਸੁਹਲ ਸਰੀਰ ਛਾਲਿਆਂ ਭਰਿਆ ਪੀੜਾਂ ਨਾਲ ਨਿਢਾਲ।

"ਸਤਿਨਾਮੁ" ਅਰ ਧੰਨਯਵਾਦ ਬਿਨ ਗਿਲਹ ਗੁਜ਼ਾਰੀ ਬੋਲ ਨ ਚਾਲ।
ਹਾਇ ! ਓਸ ਦੁੱਖ ਪੱਛੇ ਤਨ ਪਰ ਵਰ੍ਹਨ ਲੱਗੀ ਇਕ ਹੋਰ ਜੁਆਲ।
ਭਰ ਭਰ ਛਾਲੇ ਫਿੱਸਣ ਲੱਗੇ, ਵਗਨ ਲੱਗੀ ਸੜ ਸੜ ਕੇ ਰਾਲ।
ਪਰ ਸੰਤੋਸ਼ੀ ਹਿਰਦਾ ਫਿਰ ਵੀ ਸਿਮਰ ਰਿਹਾ ਹੈ ਦੀਨ ਦਿਆਲ।
ਕਸ਼ਟਾਂ ਵਿਚ ਦਿਨ ਰਾਤ ਬੀਤ ਗਿਆ ਲਿਵ ਜੋੜੇ ਪਰਮਾਤਮ ਨਾਲ।
ਤਿਸ ਪਰ ਹੋਰ ਕਲੇਸ਼ ਦੇਣ ਨੂੰ ਆਯਾ ਫਿਰ ਚੰਦੂ ਚੰਡਾਲ।
ਨਾਜ਼ਮ ਸਣੇ ਆਣ ਕੇ ਸਾਹਵੇਂ, ਕੀਤਾ ਓਹੋ ਪੇਸ਼ ਸਵਾਲ।
ਅੱਗੋਂ ਓਹੋ ਉੱਤਰ ਸੁਣ ਕੇ ਅੱਖਾਂ ਕਰਦਾ ਲਾਲੋ ਲਾਲ।
ਕਹਿਣ ਲੱਗਾ, "ਹੁਣ ਲੋਹ ਤਪਾ ਕੇ ਉੱਪਰ ਉਸ ਦੇ ਦਿਓ ਬਿਠਾਲ"।
ਭਾਣੇ ਦੇ ਪ੍ਰਿਤਪਾਲਕ ਸਤਿਗੁਰ, ਬੈਠ ਗਏ ਉਸ ਪਰ ਤਤਕਾਲ।
ਮਨ ਪ੍ਰਸੰਨ ਅਰ ਧੰਨਵਾਦ ਵਿਚ ਦੁੱਖ ਸਹਾਰੇ ਧੀਰਜ ਨਾਲ।
ਪਰ ਦੇਖਣ ਵਾਲਿਆਂ ਦੇ ਜੀ ਵਿਚ ਕਸ਼ਟ ਦੇਖ ਕੇ ਆਇ ਉਬਾਲ।
ਮੀਆਂਮੀਰ ਫਕੀਰ ਹਾਲ ਲਖ, ਦਰਸ਼ਨ ਨੂੰ ਆਯਾ ਤਤਕਾਲ।
ਹਿੱਕ ਪਾਟ ਗਈ ਵੇਖ ਕਸ਼ਟ ਨੂੰ ਹਿਰਦਾ ਹੁੰਦਾ ਜਾਇ ਨਿਢਾਲ।
ਕਹਿੰਦਾ ਕਿਰਪਾ ਕਰੋ ਗੁਸਾਈਂ ਡਿੱਠਾ ਜਾਵੇ ਨਾ ਇਹ ਹਾਲ।
ਨਸ਼ਟ ਕਰ ਦਿਓ ਦੁਸ਼ਟ ਸਭਾ ਦਾ, ਪਲ ਵਿਚ ਜ਼ਾਹਰੀ ਕਲਾ ਵਿਖਾਲ।
ਸਤਿਗੁਰੁ ਬੋਲੇ, "ਸਾਂਈਂ ਜੀ! ਇਹ ਕਸ਼ਟ ਸਹਾਰਨ ਨਹੀਂ ਮੁਹਾਲ।
ਪਯਾਰੇ ਦੇ ਭਾਣੇ ਵਿਚ ਸਾਨੂੰ,ਹੋਇ ਰਿਹਾ ਹੈ ਬੜਾ ਸੁਖਾਲ।
ਜਿਥੇ ਬੈਠਾਵੇ ਉਹ ਸੁਆਮੀ, ਓਥੇ ਹੈ ਆਰਾਮ ਕਮਾਲ।
ਧਰਮ ਅਸਾਡਾ ਹੈ ਪ੍ਰਭੁ ਦੇ ਭਾਣੇ ਵਿਚ ਝੱਲ ਗੁਜ਼ਰਨੀ ਝਾਲ"।
ਪਿਖ ਸੰਤੋਖ ਧੰਨ ਧੰਨ ਕਹਿ ਕੇ, ਮੀਆਂਮੀਰ ਮੁੜੇ ਤਤਕਾਲ।
ਰਾਤ ਪੈ ਗਈ ਕਸ਼ਟਾਂ ਦੇ ਵਿਚ ਅੱਧੀ ਰਾਤ ਵਜੇ ਘੜਿਆਲ।
ਆਈ ਫੇਰ ਨੂੰਹ ਚੰਦੂ ਦੀ, ਕਹਿੰਦੀ ਹੈ ਗੁਰ ਦੀਨ ਦਿਆਲ।
ਏਹ ਦੁਖ ਸਹਯਾ ਨ ਜਾਵਨ ਵਾਲਾ, ਕਦ ਤਕ ਰਖਸੋ ਏਹੋ ਹਾਲ ?
ਕ੍ਰਿਪਾ ਕਰੋ ਹੁਣ ਬੱਸ ਕਰਾਓ ਝੱਲੀ ਜਾਇ ਨ ਪਿਖ ਕੇ ਝਾਲ।
ਸਤਿਗੁਰੁ ਬੋਲੇ "ਭਲਾ ਪੁਤਰੀ ! ਦੇਖੀ ਜਾਸੀ ਪ੍ਰਾਤਾਕਾਲ।
ਮੁੜ ਕੇ ਹੋਰ ਸਵੇਰ ਦੁੱਖਾਂ ਦੀ ਨਾ ਲਜਾਵੇਗਾ ਪੁਰਖ ਅਕਾਲ"।
ਦੇ ਸੰਤੋਸ਼ ਵਿਦਾ ਕਰ ਉਸ ਨੂੰ ਲਿਵ ਲਾਈ ਪਯਾਰੇ ਦੇ ਨਾਲ।

## ਚੰਦੂ ਦੀ ਕ੍ਰੂਰਤਾ ਤੇ ਅੰਤਲੀ ਦਸ਼ਾ

ਵਿਚ ਸਮਾਧ ਸਵੇਰ ਹੋ ਗਈ ਫਿਰ ਆਯਾ ਚੰਦੂ ਸ਼ੈਤਾਨ।
ਕਹਿੰਦਾ "ਅਜੇ ਭੀ ਹੈ ਹਠ ਬਾਕੀ? ਯਾ ਆਯਾ ਹੈ ਸੋਚ ਧਿਆਨ।

ਹੁਣ ਭੀ ਮਨ ਲਓ ਜੋ ਆਖਾਂ, ਕਸ਼ਟਾਂ ਤੋਂ ਬਚ ਜਾਏ ਜਾਨ"।
ਬਚਨ ਹੋਯਾ, "ਹੇ ਨੀਚ! ਤੇਰਾ ਅਪਵਿਤ੍ਰ ਮਨੋਰਥ ਨੀਚ ਮਹਾਨ।
ਕਦੇ ਨਹੀਂ ਪੂਰਾ ਹੋ ਸਕਨਾ ਛੱਡ ਦੇ ਇਸ ਦਾ ਦਿਲੋਂ ਧਿਆਨ"।
ਹੋ ਕੇ ਲਾਲ ਬੋਲਿਆ ਚੰਦੂ, "ਲਹਿ ਜਾਸੀ ਹੰਕਾਰ ਗੁਮਾਨ।
ਖੱਲ ਗਊ ਦੀ ਦੇ ਵਿਚ ਪੈ ਕੇ ਸੀਤੇ ਜਾਓਗੇ ਜਿਸ ਆਨ"।
ਸਤਿਗੁਰ ਬੋਲੇ, "ਜੋ ਭਾਣਾ ਹੈ ਉਸ 'ਤੇ ਸਾਨੂੰ ਨਹੀਂ ਗਿਲਾਨ।
ਪਰ ਪਹਿਲੇ ਤਾਂ ਅੱਜ ਅਸਾਂ ਰਾਵੀ ਵਿਚ ਕਰਨਾ ਹੈ ਇਸ਼ਨਾਨ।
ਇਸ ਦੇ ਬਾਦ ਹੁਕਮ ਕਰਤੇ ਦਾ ਜਿਵ ਹੋਸੀ ਤਿਵ ਕਰਸਾਂ ਆਨ"।
ਚੰਦੂ ਨੇ ਭੀ ਸੋਚ ਲਿਆ ਫਿੱਸੇ ਹਨ ਛਾਲੇ ਸਰਬ ਸਥਾਨ।
ਜਦ ਪਾਣੀ ਲਗ ਚੀਸ ਵਧੇਗੀ, ਦੁੱਖ ਪਾਵਨਗੇ ਹੋਰ ਮਹਾਨ।
ਰਾਵੀ ਦੇ ਇਸ਼ਨਾਨ ਵਾਸਤੇ, ਜਾਣਾ ਕਰ ਲੀਤਾ ਪਰਵਾਨ।
ਪੈਰੀਂ ਛਾਲੇ ਹੱਥੀਂ ਛਾਲੇ ਸਰਬ ਸਰੀਰੋਂ ਲਹੂ ਲੁਹਾਨ।
ਤੁਰ ਨ ਸਕਨ , ਨਾ ਬੈਠ ਸਕਨ, ਨਾ ਸੁਖ ਹੋਵੇ ਜਦ ਸਿੱਖ ਉਠਾਨ।
ਬੜੇ ਕਸ਼ਟ ਦੇ ਨਾਲ ਨਦੀ ਤਕ ਪਹੁੰਚੇ ਪ੍ਰਭੂ ਦਾ ਕਰੀ ਧਿਆਨ।
ਧੰਨਜਵਾਦ ਅਰ ਭਜਨ ਕਰਦਿਆਂ ਰਾਵੀ ਵਿਚ ਕੀਤਾ ਇਸ਼ਨਾਨ।
ਪਰਮ ਸ਼ਾਂਤਿ ਦੇ ਨਾਲ ਬੈਠ ਕੰਢੇ ਪਰ ਲਿਵ ਪਯਾਰੇ ਵਿਚ ਲਾਨ।
ਜਪੁ ਜੀ ਦਾ ਕਰ ਪਾਠ, ਬੁਲਾ ਕੇ ਸਿਖਾਂ ਨੂੰ ਕੀਤਾ ਫੁਰਮਾਨ।
ਪਰਮ ਪਿਤਾ ਨੇ ਸੱਦ ਬੁਲਾਯਾ ਸਾਡਾ ਹੈ ਤੱਯਾਰ ਪਯਾਨ।
ਛੇਵੇਂ ਗੁਰ, ਗੁਰ ਹਰਿਗੋਬਿੰਦ ਜੀ, ਮੀਰੀ ਪੀਰੀ ਦੇ ਸੁਲਤਾਨ।
ਸਿੱਖੀ ਸ਼ਾਂਭ ਨੀਤਿ ਸਿਰ ਚਲ ਕੇ ਸੰਗਤ ਦੇ ਅਧਿਕਾਰ ਬਚਾਨ।
ਸਤਜ ਧਰਮ ਦੀ ਵਾੜੀ ਨੂੰ ਸਿੰਜਨ ਹਿਤ ਸਾਰਾ ਸਮਾਂ ਲਗਾਨ।
ਇਹ ਕਰ ਹੁਕਮ ਨਦੀ ਦੇ ਕੰਢੇ ਲੇਟ ਲੱਗੇ ਭਾਣਾ ਵਰਤਾਨ।
ਪਰਮ ਪਿਤਾ ਦੀ ਜਯੋਤੀ ਦੇ ਵਿਚ ਜੋਤ ਸਮਾਈ ਕੀਆ ਪਯਾਨ।
ਠੀਕ ਉਸੇ ਹੀ ਵੇਲੇ ਓਧਰ, ਨੂੰਹ ਚੰਦੂ ਦੀ ਤਯਾਗੀ ਜਾਨ।
ਦੁਸ਼ਟ ਨੀਚ ਇਤ ਹੱਸ ਰਿਹਾ ਸੀ ਘਰੋਂ ਸੁਣੌਣੀ ਪਹੁੰਚੀ ਆਨ।
ਇਉਂ ਪਾਪੀ ਨੂੰ ਪਾਪ ਕਰਮ ਦੇ ਰੰਚਕ ਫਲ ਦਾ ਹੋਯਾ ਗਯਾਨ।
ਵਰਤ ਗਈ ਫਿਟਕਾਰ ਮੁੱਖ 'ਤੇ ਜੀ ਵਿਚ ਲੱਗਾ ਪਛੋਤਾਨ।
ਅਪਣੇ ਦੁਸ਼ਟ ਕਰਮ ਪਰ ਆਪੇ ਆਉਣ ਲੱਗੀ ਮੀਚ ਗਿਲਾਨ।
ਦੁਨਯਾਂ ਵਲੋਂ ਸ੍ਵਾਹ ਪਈ ਸਿਰ, ਸ੍ਵਾਹੀ ਨਾਮ ਹੋਯਾ ਪਰਵਾਨ।
ਲੋਕ ਅਤੇ ਪਰਲੋਕ ਦੁਹਾਂ ਵਿਚ ਕੰਡੇ ਬੀਜ ਬਨ੍ਹਾਈ ਜਾਨ।
ਨਰਕਾਂ ਦੇ ਵਿਚ ਸਦਾ ਰਹਿਣ ਦਾ ਆਪੇ ਹੀ ਕੀਤਾ ਸਮਿਆਨ।

ਸੰਤ ਸਦਾ ਨਿਰਬੰਧ ਨਿਰੋਧੀ, ਦੁੱਖ ਆਏ ਭੀ ਸੁਖ ਮਨਾਨ।
ਸੰਤਾਂ ਦਾ ਕੁਝ ਵਿਗੜ ਗਿਆ ਨਹਿ ਨਿੰਦਕ ਆਪਣਾ ਕੀਤਾ ਪਾਨ।
ਸੋਲ੍ਹਾਂ ਸੈ ਅਰ ਤ੍ਰੇਹਠ ਬਿਕ੍ਰਮੀ ਜੇਠ ਸ਼ੁਕਲ ਪਖੁ ਚੌਥ ਤਿਥਾਇ।
ਕਿਲ੍ਹੇ ਪਾਸ ਲਾਹੌਰ ਸ਼ਹਿਰ ਵਿਚ ਸਤਿਗੁਰ ਜੋਤੀ ਜੋਤਿ ਸਮਾਇ।
ਸਤਜ ਧਰਮ ਦੀ ਰਾਖੀ ਕੀਤੀ ਕਸ਼ਟ ਝੱਲ ਅਰ ਲਹੂ ਵਹਾਇ।
ਸੱਚ ਦ੍ਵਾਰ ਪਰ ਪਹਿਰਾ ਦਿੱਤਾ, ਕੁਰਬਾਨੀ ਦੀ ਖੜਗ ਉਠਾਇ।
ਛਾਲੇ ਛਾਲੇ ਦੇਹ ਕਰਾਈ 'ਸਚਿਆਈ' ਨੂੰ ਲਿਆ ਬਚਾਇ।
ਅੰਮ੍ਰਿਤ ਬਾਣੀ ਭਵ ਸੇਤੂ ਵਿਚ ਹੋਣ ਨ ਦਿੱਤਾ ਮੇਲ ਮਿਲਾਇ।
ਬਲ ਹੁੰਦੇ ਹੋ ਨਿਰਬਲ ਲੀਤੇ ਭਾਣੇ ਦੇ ਵਿਚ ਕਸ਼ਟ ਉਠਾਇ।
ਸਤ ਸੰਗਤ ਦਾ ਮਾਣ ਰੱਖ ਲਿਆ ਆਪਣੇ ਉੱਪਰ ਬਿਪਤਾ ਪਾਇ।
ਗੁਰੂ ਨਾਨਕ ਦੀ ਵਾੜੀ ਦੇ ਵਿਚ ਸੁੱਚੇ ਸੱਚੇ ਫੁਲ ਖਿੜਾਇ।
ਨਾਮ ਪਵਿਤ੍ਰ ਜਗ ਵਿਚ ਰੋਸ਼ਨ, ਕਰ ਕੇ ਦਰਗਹ ਗਏ ਸਿਧਾਇ।
ਪਰੋਪਕਾਰ ਅਰ ਧੀਰ ਧਰਮ ਦੀ ਸਿਖਜ਼ਾ ਸਭ ਨੂੰ ਗਏ ਸਿਖਾਇ।
ਧੀਰਜ਼ਤਾ ਦੀ ਸੋਭਾ ਲੈ ਕੇ, ਪਿਤਾ ਪ੍ਰਭੂ ਪਹਿ ਪਹੁੰਚੇ ਜਾਇ।
ਧੰਨ ਧੰਨ ਦੀ ਧੁਨੀ ਉਚਾਰੀ, ਦੇਵਤਿਆਂ ਨੇ ਫੁੱਲ ਵਸਾਇ।
ਹਾਹਾਕਾਰ ਜਗਤ ਵਿਚ ਹੋਯਾ ਦੂਵੀ ਭੂਮਿ ਗਮ ਚਿੰਤਾ ਖਾਇ।
ਸੰਤ ਹ੍ਰਿਦੇ ਰੁੱਖਾਂ ਵਤ ਡੋਲੇ, ਸੁਣ ਗੁਰ ਗਮਨ ਗਏ ਅਕੁਲਾਇ।
ਸਿੱਖ ਸੰਗਤ ਨੇ ਜਲ ਪਰਵਾਹੇ ਜਿਉਂ ਗੁਰ ਆਪ ਗਏ ਫੁਰਮਾਇ।
ਕਿਲ੍ਹੇ ਪਾਸ ਇਕ ਯਾਦਗਾਰ ਹੈ, ਦੇਖ ਜਿੰਨ੍ਹ ਗੁਰ ਚੇਤੇ ਆਇ।
ਜੇਠ ਸ਼ੁਕਲ ਪਖੁ ਚੌਥ ਹਰ ਵਰ੍ਹੇ ਸੰਗਤ ਜੋੜ ਕਰੇਂਦੀ ਆਇ।

## ਸਾਡੀ ਵਿਚਾਰ ਯੋਗ ਦਸ਼ਾ

ਹੇ ਮਨ ! ਪੜ੍ਹ ਇਹ ਪਾਵਨ ਜੀਵਨ, ਬੁੱਕਲ ਦੇ ਵਿਚ ਝਾਤੀ ਮਾਰ।
ਜਿਸ ਪਵਿਤ੍ਰ ਬੂਟੇ ਦਾ ਫਲ ਹੈਂ, ਉਸ ਦਾ ਕੀ ਹੈ ਗੁਣ ਬਲਕਾਰ ?
ਜਿਸ ਧਰਤੀ ਦੀ ਮਿੱਟੀ ਹੈਂ ਤੂੰ ਕੀ ਉਸ ਦਾ ਗੁਣ ਲੀਤਾ ਧਾਰ?
ਵਡੇ ਵਡੇਰੇ ਸਾਡੇ ਜਿਸ, ਸਚਿਆਈ ਪਰ ਹੋ ਗਏ ਨਿਸਾਰ।
ਅਸੀਂ ਓਸ ਸਚਿਆਈ ਦਾ ਕੀ ਕਰਦੇ ਹਾਂ ਆਦਰ ਸਤਿਕਾਰ ?
ਪ੍ਰਣ ਪਾਲਨ ਵਿਚ ਪਿਤਾ ਪਿਤਾਮਾ ਸਾਡੇ ਕੈਸੇ ਸਨ ਤੱਯਾਰ।
ਅਸੀਂ ਉਨ੍ਹਾਂ ਦੀ ਅੰਸ਼ਾ ਹੋ ਕੇ ਕੀ ਗੁਣ ਕੀਤੇ ਅੰਗੀਕਾਰ ?
ਡੁੱਬ ਮਰਨ ਦੀ ਥਾਉਂ ਨਹੀਂ, ਜੋ ਸਾਡੇ ਹਨ ਆਚਾਰ ਵਿਹਾਰ।
ਟਕੇ ਟਕੇ ਪਰ ਧਰਮ ਵੇਚਦੇ ਆਇ ਨ ਮਨ ਵਿਚ ਰਤਾ ਵਿਚਾਰ।

ਧ੍ਰਿਗ ਹੈ ਐਸੇ ਜੀਵਨ ਉਪਰ ਜੋ ਡੋਬੇ ਵਡਿਆਂ ਦੀ ਕਾਰ।
ਕਦਮ ਕਦਮ ਪਰ ਠੇਡੇ ਖਾ ਖਾ ਡਿਗਦੇ ਫਿਰੀਏ ਮੂੰਹ ਦੇ ਭਾਰ।
ਧਰਮ ਭਾਵ ਅਰ ਧੀਰ ਸਚਾਈ, ਉੱਡ ਗਏ ਹਨ ਪੰਛੀ ਹਾਰ।
ਵਡਿਆਂ ਨੇ ਜੋ ਪਾਏ ਪੂਰਨੇ ਮੇਟੀ ਜਾਈਏ ਧਰਮ ਵਿਸਾਰ।
ਸੱਚ ਜੇੜ੍ਹੇ ਨੂੰ ਦਸਾਂ ਗੁਰਾਂ ਨੇ, ਲਹੂ ਵੀਟ ਰਖਿਆ ਸੰਭਾਰ।
ਓਸ ਸੱਚ ਨੂੰ ਅਸੀਂ ਰੁਲਾਈਏ, ਪੈਰਾਂ ਹੇਠ ਨ ਲਈਏ ਸਾਰ।
ਸਾਡੇ ਜੈਸਾ ਨੀਚ ਕੌਣ ਹੈ? ਵਡਿਆਂ ਦੇ ਕੀਤੇ ਉਪਕਾਰ।
ਦਿਨ ਦਿਨ ਦਿਲੋਂ ਭੁਲਾਂਦੇ ਜਾਈਏ, ਪੈ ਪੈ ਮਨਮਤ ਜੂਹ ਮਝਾਰ।
ਹੇ ਮਨ ! ਸੰਭਲ ਪੈਰ ਨ ਥਿੜਕੇ ਅਜੇ ਭੀ ਆਪਣੀ ਹੋਸ਼ ਸੰਭਾਰ।
ਸੱਚ ਨ ਤਜਾਗ ਪ੍ਰਾਣ ਜਾਨ ਤਕ, ਧਰਮ ਬਚਾ ਲੈ ਤਨ ਮਨ ਵਾਰ।
ਨਹਿ ਤਾਂ ਮੱਥੇ ਪਰ ਕਲੰਕ, ਕਿਰਤਘਨ ਪੁਣੇ ਦਾ ਲੈਸੇਂ ਧਾਰ।
ਅਰ ਦਰਗਾਹੇ ਧੱਕੇ ਖਾਸੇਂ ਜਿਸ ਦਿਨ ਤਜਿਆ ਇਹ ਸੰਸਾਰ।
ਨਾਲ ਨ ਜਾਸੀ ਪਾਪੀ ਜੋੜੀ ਸਚ ਸਕੇਗਾ ਓਥੇ ਤਾਰ।
ਲੜ ਫੜਿਆ ਸਚਿਆਈ ਦਾ ਜਿੰਨ ਮੁਖ ਊਜਲ ਜਾਸੀ ਦਰਬਾਰ।
ਦੁਨੀਆਂ ਦੇ ਵਿਚ ਪੈਜ ਰਹੇਗੀ ਅੰਤ ਮਿਲੇਗਾ ਮੁਕਤ ਦੁਆਰ।
ਮੁਕਤ ਦ੍ਵਾਰ ਸਤਿਗੁਰ ਥੋਂ ਲੇਵੋ, ਪਰਮ ਧਾਮ ਸਚਿਖੰਡ ਦਰਬਾਰ।
ਦਰਸ਼ਨ ਕਰ ਮਨ ਆਨੰਦ ਪਾਵੋ, ਹਰਦਮ ਕਰੀਏ ਪ੍ਰਭੂ ਜੁਹਾਰ।
ਸਤਿਗੁਰ ਨਾਨਕ ਜੀ ਨੇ ਪਯਾਰੇ, ਆ ਕੇ ਕੀਤੇ ਬਹੁਤ ਉਪਕਾਰ।
ਸਤਿਗੁਰ ਅੰਗਦ ਅੰਗ ਸੰਗ ਜੋ, ਗੁਰ ਵਿਦਜਾ ਦਾ ਕਰ ਪ੍ਰਚਾਰ।
ਸਤਿਗੁਰੂ ਅਮਰਦਾਸ ਜੀ ਪਯਾਰੇ, ਜ਼ਾਤ ਪਾਤ ਨੂੰ ਮੇਟਨ ਹਾਰ।
ਸਤਿਗੁਰ ਰਾਮਦਾਸ ਜੀ ਪੂਰਨ, ਅੰਮ੍ਰਿਤਸਰ ਰਚਿਆ ਦਰਬਾਰ।
ਧੰਨ ਸ੍ਰੀ ਗੁਰ ਅਰਜਨ ਜੀ ਪਯਾਰੇ, ਤਨ ਮਨ ਦਿੱਤਾ ਜਿਨ੍ਹਾਂ ਨੇ ਵਾਰ।
ਏਸ ਪੰਥ ਤੇ ਧਰਮ ਦੀ ਖਾਤ੍ਰ, ਕੀਤਾ ਸ੍ਰੀ ਗੁਰੂ ਗ੍ਰੰਥੋ ਤਯਾਰ।
ਆਵੋ ਪਯਾਰੇ ਸਤਿਗੁਰੂ ਜੀ ਦੇ, ਹਰ ਦਮ ਕਰੀਏ ਪ੍ਰਭੂ ਦਿਦਾਰ।
ਸ਼ਬਦ ਪੜ੍ਹੋ ਤੇ ਆਨੰਦ ਪਾਵੋ, ਮੁਕਤ ਭੁਗਤ ਦਾ ਜੋ ਭੰਡਾਰ।
ਅੰਤ ਵੰਤ ਏਹ ਦੇਹ ਬਿਨਾਸੀ, ਵਾਹਿਗੁਰੂ ਨਾਮ ਜਪੋ ਕਰ ਪਯਾਰ।
ਧੰਨ ਧੰਨ ਗੁਰ ਅਰਜਨ ਸਾਹਿਬ, ਦੇਵ ਕਰਨ ਮਿਲ ਜੈ ਜੈਕਾਰ।



# ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ
# ਦੀਨ ਰਖਿਆ ਹਿਤ ਬਲੀਦਾਨ

*"ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ"॥*

ਅਸ਼ਟਮ ਗੁਰ ਹਰਿਕ੍ਰਿਸ਼ਨ ਜੀ ਜਦ ਕਰਯੋ ਤਿਆਰਾ।
"ਬਾਬਾ ਗੁਰੂ ਬਕਾਲੜੇ" ਇਹ ਵਾਕ ਉਚਾਰਾ।
ਸੰਗਤ ਭੇਵ ਨ ਪਾਇਆ, ਕੋ ਰਖਣ ਹਾਰਾ?
ਵਿਚ ਬਕਾਲੇ ਸੋਢੀਆਂ ਪਾਖੰਡ ਖਿਲਾਰਾ।
ਬਾਈ ਮੰਜੇ ਡਾਹ ਕੇ ਲੈਣ ਲੱਗੇ ਪੁਜਾਰਾ।
ਸੱਚ ਨਾ ਕਿਧਰੇ ਦਿਸਦਾ ਸਭ ਕੂੜ ਪਸਾਰਾ।
ਸੰਗਤ ਤਰਸੇ ਗੁਰੂ ਨੂੰ ਕਿਤ ਹੋਏ ਨਜ਼ਾਰਾ?
ਪੋਲੇ ਢੋਲਾਂ ਨਾਲ ਨਾ ਉਂਝ ਹੋਇ ਸਹਾਰਾ।
ਮੱਖਣ ਸ਼ਾਹ ਸੁਦਾਗਰੀ ਕਰ ਘਰ ਨੂੰ ਆਯਾ।
ਦੇਣੀ ਸੀ ਜੋ ਸੁੱਖਣਾ ਸੋ ਨਾਲ ਲਿਆਯਾ।
ਵੇਖ ਗੁਰੂ ਅਣ ਗੇਣਵੇਂ ਡਾਢਾ ਘਬਰਾਯਾ।
ਅਸਲੀ ਗੁਰੂ ਪਛਾਣ ਹਿਤ ਤਦ ਖੇਲ ਬਣਾਯਾ।
ਦੋ ਦੋ ਮੋਹਰਾਂ ਰੱਖ ਕੇ ਜਾ ਸੀਸ ਨਿਵਾਇਆ।
ਕਿਸੇ ਨ ਅੱਗੋਂ ਪਰਤਿਆ ਨਾ ਹਾਲ ਸੁਣਾਯਾ।
ਫੋਕੇ ਮੰਜੇ ਵੇਖ ਕੇ ਮੁੜ ਪਿੱਛੇ ਆਯਾ।
ਲਾਂਭੇ ਬੈਠੇ ਸੰਤ ਇਕ, ਸੁਣ ਪਾਸ ਸਿਧਾਯਾ।
ਦੋ ਮੋਹਰਾਂ ਕਰ ਨਮਸ਼ਕਾਰ ਜਾਂ ਭੇਟ ਚੜ੍ਹਾਂਦਾ।
"ਬਾਬਾ ਤੇਗਾ" ਬੋਲਿਆ, ਪਈ ਗੁਰ ਦਾ ਛਾਂਦਾ।
ਪੰਜ ਸੈ ਮੋਹਰ ਨਿਕਲਦੀ ਜੋ ਚੁੱਕ ਲਿਆਂਦਾ।
ਬੇੜਾ ਸ਼ਹੁ ਦਰੀਆਉ ਵਿਚ ਜਦ ਰੁੜਦਾ ਜਾਂਦਾ।
ਤਦ ਤੂੰ ਸੁੱਖੀ ਸੁੱਖਣਾ, ਹੁਣ ਮੁੱਕਰ ਜਾਂਦਾ।
ਸੁਣ ਕੇ ਸ਼ਾਹ ਪਤੀਜਿਆ ਭੁੱਲਾਂ ਬਖਸ਼ਵਾਂਦਾ।
ਪੰਜ ਸੈ ਮੋਹਰ ਚੜ੍ਹਾਏ ਕੇ ਚੜ੍ਹ ਕੋਠੇ ਆਂਹਦਾ।
"ਗੁਰ ਲਾਧੋ ਰੇ ਸੱਚੜਾ" ਮੈਂ ਸੱਚ ਸੁਣਾਂਦਾ।

ਤੇਗ ਬਹਾਦਰ ਸਤਿਗੁਰੂ ਦੀਨ ਦੁਨੀ ਸਹਾਈ।
ਬੈਠੇ ਵਿਚ ਇਕਾਂਤ ਦੇ ਇਕ ਝੁੱਗੀ ਪਾਈ।
ਹੋਰਾਂ ਡਾਹੀਆਂ ਮੰਜੀਆਂ ਏਹ ਬਣੇ ਸ਼ੁਦਾਈ।
ਸੁਣ ਕੇ ਮੱਖਣ ਸ਼ਾਹ ਤੋਂ ਮੁੜ ਪਈ ਲੁਕਾਈ।
ਸੰਗਤ ਹੁੰਮ ਹੁਮਾਇ ਕੇ ਦਰਸ਼ਨ ਨੂੰ ਆਈ।
ਪਿਛਲੀ ਰੀਤੇ ਹਥ ਜੋੜ ਦਿਤੀ ਗੁਰਿਆਈ।
ਗੱਦੀ ਬੈਠੇ ਗੁਰੂ, ਉਠ ਗਏ ਮੰਜੇ ਬਾਈ।
ਭਟਕਦਿਆਂ ਨੂੰ ਮਿਲ ਪਏ ਸੰਗਤ ਪਤਿਆਈ।
ਵਧਦਾ ਵੇਖ ਪਰਤਾਪ ਨੂੰ ਸੋਢੀ ਖੁਣਸਾਏ।
ਧੀਰ ਮਲ ਨੇ ਗੁਰੂ 'ਤੇ ਕਈ ਵਾਰ ਚਲਾਏ।
ਪਰ ਆਤਮ ਬਲ ਨਾਲ ਹੀ ਗੁਰ ਪਰੇ ਹਟਾਏ।
ਸੰਗਤ ਨੂੰ ਉਪਦੇਸ਼ ਦੇ ਸੱਤ ਮਾਰਗ ਪਾਏ।
ਜੋ ਚਲ ਆਯਾ ਨਾਮ ਦੇ ਉਪਦੇਸ਼ ਸੁਣਾਏ।
ਸੱਤ ਧਰਮ ਨਿਰਮਾਣਤਾ ਦੀ ਚਾਲ ਸਿਖਾਏ।
ਚੜ੍ਹਤ ਚੜ੍ਹਾਵਾ ਆਇ ਜੋ ਸੋ ਸੰਗਤ ਖਾਏ।
ਸਤਿਗੁਰ ਗਹਿਰ ਗੰਭੀਰ ਜੀ ਨਾ ਹੱਥ ਲਗਾਏ।
ਉੱਠੇ ਗੁਰੂ ਬਕਾਲਿਓਂ ਅੰਮ੍ਰਿਤਸਰ ਚੱਲੇ।
ਮੰਦਰ ਦਿਆਂ ਪੁਜਾਰੀਆਂ ਦੇ ਅੰਦਰ ਹੱਲੇ।
ਮਤ ਪੂਜਾ ਦਰਬਾਰ ਦੀ ਇਹ ਆ ਕੇ ਮੱਲੇ।
ਬੂਹੇ ਮਾਰੇ ਅੰਦਰੋਂ ਵੜ ਬੈਠੇ ਕੱਲੇ।
ਆਏ ਸਨਗੇ ਸਤਿਗੁਰੂ ਖਾਤਰ ਦਰਸ਼ਨ ਦੇ।
ਪਰ ਡਿੱਠਾ ਜਦ ਸੜ ਗਏ ਏਹ ਲੋਭੀ ਧਨ ਦੇ।
"ਅੰਦਰ ਸੜੀਏ ਸੜਨਗੇ ਸਦ ਹੀ ਵਿਚ ਮਨ ਦੇ"
ਕਹਿ, ਬਾਹਰ ਬਹਿ, ਤੁਰ ਗਏ ਵਲ ਵੱਲੇ ਬਨ ਦੇ।
ਫਿਰ ਏਥੋਂ ਕੀਰਤ ਪੁਰੇ ਵੱਲ ਕਰੀ ਚੜ੍ਹਾਈ।
ਨਗਰੀ ਫੇਰ ਅਨੰਦਪੁਰ ਦੀ ਜਾਇ ਵਸਾਈ।
ਦੇ ਛੱਟੇ ਉਪਦੇਸ਼ ਦੇ ਠੰਡਕ ਵਰਤਾਈ।
ਬੀਜ ਧਰਮ ਦਾ ਬੀਜਿਆ ਵਿਚ ਸੜੀ ਲੁਕਾਈ।
ਲੰਗਰ ਲਾਯਾ ਨਾਮ ਦਾ ਜੋ ਆਵੇ ਖਾਵੇ।
ਦੁਨੀਆਂ ਦੀ ਅੱਗ ਸਾੜਿਆ ਆ ਤ੍ਰਿਪਤੀ ਪਾਵੇ।

ਬਾਣੀ ਅੰਮ੍ਰਿਤ ਰੂਪ ਸੁਣ ਦੁੱਖ ਸਾਰਾ ਜਾਵੇ।
ਦੇਸ਼ ਦਿਸ਼ੌਰੋਂ ਹੁੰਮਦੀ ਸੰਗਤ ਚੱਲ ਆਵੇ।
ਦੇ ਛੱਟੇ ਪੰਜਾਬ ਵਿਚ, ਪੂਰਬ ਵੱਲ ਆਏ।
ਕਾਂਸ਼ੀ, ਮਥਰਾ, ਆਗਰਾ, ਪਰਯਾਗ ਸਿਧਾਏ।
ਬੱਦਲ ਸਤ ਉਪਦੇਸ਼ ਦੇ ਸਭ ਥਾਉਂ ਵਸਾਏ।
ਪਟਣੇ ਰਾਜੇ ਬਿਸ਼ਨ ਸਿੰਘ ਦੇ ਪਾਪ ਗਵਾਏ।
ਏਥੋਂ ਤੁਰੇ ਆਸਾਮ ਨੂੰ ਸਤਿਗੁਰ ਕਿਰਪਾਲਾ।
ਤੁਰਿਆਂ ਜਾਂਦਿਆਂ ਤਾਰਿਆ ਢਾਕਾ ਬੰਗਾਲਾ।
ਰਾਮ ਰਾਇ ਆਸਾਮ ਪਤਿ ਨੂੰ ਨਦਰ ਨਿਹਾਲਾ।
ਬਿਸ਼ਨ ਸਿੰਘ ਦੇ ਜੁੱਧ ਵਿਚ ਕਰਵਾਯਾ ਟਾਲਾ।
ਲੱਖਾਂ ਬੰਜਰ ਹਿਰਦਿਆਂ ਵਿਚ ਪ੍ਰੇਮ ਉਗਾਯਾ।
ਲੱਖਾਂ ਮੂਰਖ ਪਾਪੀਆਂ ਨੂੰ ਰਾਹੇ ਪਾਯਾ।
ਲੱਖਾਂ ਨੀਚ ਕੁਕਰਮੀਆਂ ਨੂੰ ਧਰਮ ਸਿਖਾਯਾ।
ਝੰਡਾ ਸੱਚੇ ਧਰਮ ਦਾ ਸਰਬਤ੍ਰ ਝੁਲਾਯਾ।
ਜਿਧਰ ਬਾਬਾ ਜਾ ਵੜੇ, ਨਾਮ ਲੰਗਰ ਲੱਗੇ।
ਨਦੀ ਵਹੇ ਉਪਦੇਸ਼ ਦੀ ਖਲਕਤ ਦੇ ਅੱਗੇ।
ਪੱਲੇ ਬੰਨ੍ਹਣ ਨਾਮ ਨੂੰ, ਪਾਪਾਂ ਦੇ ਠੱਗੇ।
ਕਾਲੇ ਆਉਣ ਹਿਰਦਿਓਂ ਹੋ ਜਾਵਨ ਬੱਗੇ।
ਏਨ੍ਹੀ ਦਿਨੀਂ ਔਰੰਗਜ਼ੇਬ ਦੀ ਸੀ ਪਤਿਸ਼ਾਹੀ।
ਜਿਸ ਆਂਦੀ ਸੀ ਦੇਸ਼ ਦੇ ਸਿਰ ਘੋਰ ਤਬਾਹੀ।
ਮੁਸਲਮ ਵਧਾਉਣ ਵਾਸਤੇ ਫੜ ਕਾਤੀ ਵਾਹੀ।
ਦੇਸੀਂ ਇਸ ਦੇ ਕਹਿਰ ਦੀ ਫਿਰ ਰਹੀ ਦੁਹਾਈ।
ਸੱਕੇ ਵੀਰ ਫੜਾਇ ਕੇ ਜਾਨੋਂ ਮਰਵਾਏ।
ਪਿਉ ਨੂੰ ਕੈਦੇ ਪਾਇ ਕੇ ਖੁਦ ਹੁਕਮ ਚਲਾਏ।
ਖੂਨੀ ਹਿਰਦਾ ਖੂਨ ਨੂੰ ਹਰ ਵੇਲੇ ਚਾਹੇ।
ਪਾਇ ਬਹਾਨਾ ਧਰਮ ਦਾ ਹਿੰਦੂ ਮਰਵਾਏ।
ਮਣ ਮਣ ਜੰਝੂ ਲਾਹ ਕੇ ਤਦ ਰੋਟੀ ਖਾਂਦਾ।
ਜੋ ਨਾ ਮੰਨੇ ਦੀਨ ਨੂੰ ਤਿਸ ਕਤਲ ਕਰਾਂਦਾ।
ਜੀਉਂਦੇ ਚਰਖੀ ਚਾੜ੍ਹ ਕੇ ਵਡ ਕਸ਼ਟ ਦਿਵਾਂਦਾ।
ਦੇਸ਼ ਨਿਮਾਣਾ ਹੋ ਗਿਆ ਰੋਂਦਾ ਕੁਰਲਾਂਦਾ।

ਢਾਹ ਲੱਗੀ ਹਿੰਦਵਾਣ ਨੂੰ ਕੁਝ ਪੇਸ਼ ਨਾ ਜਾਏ।
ਲੱਖਾਂ ਹਿੰਦੂ ਪਕੜ ਕੇ ਮੁਸਲਮ ਬਣਵਾਏ।
ਧਰਮ ਜਿਨ੍ਹਾਂ ਨੇ ਰਖਿਆ ਤੇਗੀਂ ਕਟਵਾਏ।
ਬਲ ਬਲ ਆਹੀਂ ਉਠਦੀਆਂ ਰੱਬ ਕਜੀਏ ਪਾਏ।
ਲੱਖਾਂ ਬਾਲਕ ਵਿਲ੍ਕਦੇ ਪਿਉ ਸਿਰ ਤੋਂ ਮੋਯਾ।
ਲੱਖਾਂ ਰੋਵਣ ਤੀਵੀਂਆਂ ਸਿਰ ਨੰਗਾ ਹੋਯਾ।
ਲੱਖਾਂ ਮਾਵਾਂ ਬੁੱਢੀਆਂ ਦਾ ਬਚਾ ਕੋਹਿਆ।
ਧਰਮ ਸਭਸ ਦਾ ਰਾਉ ਨੇ ਦੇ ਡੰਡਾ ਖੋਹਿਆ।
ਪਾਪ ਅਗਨ ਪਰਚੰਡ ਹੋ ਛੱਡੇ ਫਰਲਾਟੇ।
ਵੇਖ ਦਸ਼ਾ ਹਿੰਦਵਾਣ ਦੇ ਹੁਣ ਹਿਰਦੇ ਪਾਟੇ।
ਰੋਵਣ ਬਾਲਗ ਤੀਵੀਂਆਂ ਕਰ ਨੰਗੇ ਝਾਟੇ।
ਕਿੱਥੋਂ ਪੂਰੇ ਹੋਣਗੇ, ਏਹ ਰੱਬਾ ਘਾਟੇ ?
ਦੁਖੀ ਸਤਾਈ ਸ਼ਾਹ ਦੀ ਪਰਜਾ ਮੌਤਾਣੀ।
ਤੜਫ ਰਹੀ ਬਿਨ ਆਸਰੇ ਜਿਉਂ ਮੱਛੀ ਪਾਣੀ।
ਪੀਪੂੰ ਕੀਤਾ ਜ਼ੁਲਮ ਨੇ ਜਿਉਂ ਕੋਲ੍ਹੂ ਘਾਣੀ।
ਮਿਲੇ ਨ ਨਾਲ ਆਰਾਮ ਦੇ ਬਹਿ ਰੋਟੀ ਖਾਣੀ।
ਤੇਗ ਬਹਾਦਰ ਗੁਰੂ ਪਹਿ ਚਲ ਖਲਕਤ ਆਈ।
ਦੀਨ ਦੁਨੀ ਦੇ ਥੰਮ ਹੋ ਕੁਝ ਕਰੋ ਸਹਾਈ।
ਇਸ ਜਰਵਾਣੇ ਰਾਜ ਨੇ ਹੁਣ ਅੱਤ ਉਠਾਈ।
ਕਿਥੇ. ਜਾਈਏ ਭੱਜ ਕੇ ਥਾਂ ਰਹੀ ਨਾ ਕਾਈ।
ਲੱਖਾਂ ਧਰਮੀ ਤਲੀ 'ਤੇ ਧਰ ਜਿੰਦ ਖਲੋਤੇ।
ਨੇਜ਼ੇ ਸ਼ਾਹ ਉਰੰਗ ਦੇ ਵਿਚ ਗਏ ਪਰੋਤੇ।
ਉੱਡੇ ਜਾਵਣ ਹਿੰਦੂਆਂ ਦੇ ਹੱਥੋਂ ਤੋਤੇ।
ਕੇਹੜੀ ਜਾਹਰੀ ਬੰਨ੍ਹੀਏ ਦੁੱਖ ਜਾਵਣ ਧੋਤੇ।
ਸੁਣ ਕੇ ਬੋਲੇ ਸਤਿਗੁਰੂ ਦੇ ਧੀਰ ਸਹਾਰਾ।
ਹੁਣ ਖਲਕਤ ਦਾ ਇਸ ਤਰ੍ਹਾਂ ਨਹਿ ਹੋਗ ਗੁਜ਼ਾਰਾ।
ਸਿਰ ਦੇਵੇਗਾ ਕੌਮ ਤੋਂ ਕੋਈ ਰੱਬ ਪਿਆਰਾ।
ਤਦ ਹੋਵੇਗਾ ਦੇਸ਼ ਦਾ ਪਾਪੋਂ ਛੁਟਕਾਰਾ।
ਸਦਕੇ ਹੋ ਕੇ ਦੇਸ਼ ਤੋਂ ਮੈਂ ਧਰਮ ਬਚਾਊਂ।
ਆਈ ਵਿਪਦਾ ਦੇਸ਼ 'ਤੇ ਸਿਰ ਆਪਣੇ ਚਾਊਂ।

ਦੁਨੀਆਂ ਖਾਤਰ ਆਪਣਾ ਮੈਂ ਲਹੂ ਵਹਾਊਂ।
ਹਿੰਦੂ ਧਰਮ ਦੇ ਵਾਸਤੇ ਸਿਰ ਬਲੀ ਚੜ੍ਹਾਊਂ।
ਜਾਣ ਰਪੋਟਾਂ ਸ਼ਾਹ ਪਾਸ ਇਕ ਸਿੱਖ ਫਕੀਰ।
ਸਾਰੇ ਦੇਸੀਂ ਮੰਨਿਆ ਪੀਰਾਂ ਦਾ ਪੀਰ।
ਜਿੱਥੇ ਜਾ ਉਪਦੇਸ਼ਦਾ ਛੱਡ ਦੇਵੇ ਤੀਰ।
ਓਥੇ ਸਾਡੇ ਵਾਅਜ਼ ਦੀ ਛੁਟੇ ਤਦਬੀਰ।
ਵਾਹ ਬਥੇਰੀ ਲਾਵੀਏ ਪਰ ਕੋਈ ਨ ਮਾਨੇ।
ਲੱਖਾਂ ਉਸ ਦੇ ਧਰਮ 'ਤੇ ਹੋ ਰਹੇ ਦਿਵਾਨੇ।
ਚੜ੍ਹ ਚੜ੍ਹ ਚਰਖੀ ਮਰ ਗਏ ਸੜ ਸੜ ਪਰਵਾਨੇ।
ਪਰ ਨਾਂਹ ਦੀਨ ਕਬੂਲਿਆ ਦੇ ਜਿੰਦ ਸਿੱਖਾਂ ਨੇ।
ਇਸ ਦੀ ਅਲਖ ਮੁਕਾ ਦਿਓ ਤਦ ਚੱਲੂ ਚਾਰਾ।
ਦੇਸ਼ ਨਹੀਂ ਤਾਂ ਮੌਤ ਦੇ ਮੂੰਹ ਜਾਸੀ ਸਾਰਾ।
ਜਾਂ ਏਹ ਮੁਸਲਮ ਹੋਇ ਜਾਇ ਤਦ ਹੋਗੁ ਗੁਜ਼ਾਰਾ।
ਸਾਰੀ ਖਲਕਤ ਇਸਲਾਮ ਦਾ ਆ ਫੜੂ ਸਹਾਰਾ।
ਚੜ੍ਹਿਆ ਰੋਹ ਉਰੰਗਜ਼ੇਬ ਨੂੰ ਕੱਢੇ ਡੇਲੇ।
ਕੇਹੜਾ ਮੇਰੇ ਰਾਜ ਵਿਚ ਨਿਰਭਉ ਹੋ ਖੇਲੇ?
ਦਿਨ ਦਿਨ ਜਾਇ ਵਧਾਉਂਦਾ ਜੋ ਅਪਣੇ ਚੇਲੇ।
ਲਹੂ ਪੀਆਂਗਾ ਓਸ ਦਾ ਮੈਂ ਐਸੇ ਵੇਲੇ।
ਰਹੀ ਹਯਾਤੀ ਜੇ ਮੇਰੀ ਇਸ ਦੇਸ ਦੇ ਅੰਦਰ।
ਖੁਰਾ ਨ ਛਡੂੰ ਹਿੰਦ ਦਾ [illegible] ਦੇਸਾਂ ਮੰਦਰ।
ਕਿੰਗਰੇ ਕਿੰਗਰੇ ਨੱਚਦਾ ਦਿੱਸੇਗਾ ਬੰਦਰ।
ਖਲ ਉਖੇੜੂੰ ਦੇਸ਼ ਦੀ ਜਿਉਂ ਝੋਨਾ ਜੰਦਰ।
ਲਿਖ ਪਰਵਾਨਾ ਘੱਲਿਆ ਢਿੱਲ ਜ਼ਰਾ ਨਾ ਲਾਓ।
ਤੇਗ਼ ਬਹਾਦਰ ਗੁਰੂ ਨੂੰ ਦਰਬਾਰ ਪੁਚਾਓ।
ਐਸਾ ਮੁੱਫਸਿਦ ਆਦਮੀ ਫੜ ਤੁਰਤ ਲਿਆਓ।
ਯਾਂ ਵਿਚ ਦੀਨ ਰਲਾ ਲਓ ਯਾ ਅਲਖ ਮੁਕਾਓ।
ਸਤਿਗੁਰ ਬੂਟੇ ਧਰਮ ਦੇ ਸਨ ਲਾਂਦੇ ਫਿਰਦੇ।
ਕਰ ਦਿਤੇ ਹਰਿਆਊਲੇ ਸਭ ਬੰਜਰ ਹਿਰਦੇ।
ਵਾਹਰ ਫਿਰੇ ਉਰੰਗ ਦੀ ਹੁਣ ਇਰਦੇ ਗਿਰਦੇ।
ਜਾਇ ਮਿਲੇ ਵਿਚ ਆਗਰੇ ਓਹ ਵੈਰੀ ਸਿਰ ਦੇ।

ਪਹਿਲੇ ਦੇ ਵਿਚ ਸਤਿਗੁਰੂ ਦਿੱਲੀ ਪਹੁੰਚਾਏ।
ਜਗ ਦੇ ਬੰਧਨ ਤੋੜ ਜੀ, ਬੰਧਨ ਵਿਚ ਆਏ।
ਧਰਮੋਂ ਸਦਕੇ ਹੋਣ ਨੂੰ ਹੱਥ ਪੈਰ ਬਨ੍ਹਾਏ।
ਦੁਨੀਆਂ ਦੇ ਸੁਖ ਵਾਸਤੇ ਦੁੱਖ ਆਪ ਉਠਾਏ।

## ਗੁਰੂ ਜੀ ਦੀ ਔਰੰਗਜ਼ੇਬ ਨਾਲ ਮੁਲਾਕਾਤ

ਬੈਠ ਇਕੱਲੇ ਸ਼ਾਹ ਨੇ ਗੁਰ ਦਰਸ਼ਨ ਪਾਏ।
ਅਦਬ ਅਦਾਬਾਂ ਨਾਲ ਸੱਦ ਕੇ ਪਾਸ ਬਿਠਾਏ।
ਤਿੱਖੀ ਛੁਰੀ ਵਿਰੋਧ ਦੀ ਵਿਚ ਬਗਲ ਛਪਾਏ।
ਦਿਲ ਕੌੜੋਂ ਮੂੰਹ ਮਿੱਠਿਓਂ ਏਹ ਵਾਕ ਅਲਾਏ।
ਸਾਡਾ ਦੀਨ ਮੁਹੰਮਦੀ ਹੈ ਮਜ਼ੁਬ ਖੁਦਾਈ।
ਜਿਨ ਕਰ ਸਿਦਕ ਕਬੂਲਿਆ ਤਿਨ ਮੁਕਤੀ ਪਾਈ।
ਨਹੀਂ ਬਰਾਬਰ ਏਸ ਦੇ ਹੋਰ ਮਜ਼ਹਬ ਕਾਈ।
ਤੁਸੀਂ ਕੁਰਾਹੀਂ ਭੁੱਲ ਕੇ ਕਿਉਂ ਉਮਰ ਗਵਾਈ।
ਲੜ ਹਜ਼ਰਤ ਦਾ ਫੜ ਲਓ ਹੋਊ ਨਿਸਤਾਰਾ।
ਰਾਜ ਸਭਾ ਵਿਚ ਆਪ ਦਾ ਹੋਊ ਆਦਰ ਭਾਰਾ।
ਵਿਚ ਬਹਿਸ਼ਤਾਂ ਮਿਲੇਗਾ ਆਰਾਮ ਅਪਾਰਾ।
ਹੂਰਾਂ ਤੇ ਗਿਲਮਾਨ ਦਾ ਅਸਚਰਜ ਨਜ਼ਾਰਾ।
ਮੁੱਲਾਂ ਕਾਜ਼ੀ ਮੁਫਤੀਆਂ ਸਭ ਦੀ ਸਰਦਾਰੀ।
ਮਿਲ ਜਾਏਗੀ ਆਪ ਨੂੰ ਇੱਜ਼ਤ ਦਰਬਾਰੀ।
ਪੀਰ ਮੁਰੀਦੀ ਵਧੇਗੀ ਇਸ ਤੋਂ ਭੀ ਭਾਰੀ।
ਦੌਲਤ ਹੁਕਮ ਅਰਾਮ ਭੀ ਮਿਲ ਜਾਸੀ ਸਾਰੀ।
ਸਤਿਗੁਰ ਨੇ ਫੁਰਮਾਇਆ, ਸੁਣ ਭੋਲੇ ਸ਼ਾਹ।
ਅਸਾਂ ਪਕੜਿਆ ਸੱਚ ਦਾ ਸੁਲਤਾਨੀ ਰਾਹ।
ਸਾਨੂੰ ਤੇਰੇ ਸੁਰਗ ਦੀ ਨਹਿੰ ਮੂਲੋਂ ਚਾਹ।
ਚੰਗੇ ਅਸੀਂ ਗਰੀਬ ਹਾਂ ਤੂੰ ਚੂਰੀ ਖਾਹ।
ਠੇਕਾ ਨਹੀਂ ਬਹਿਸ਼ਤ ਦਾ ਹੈ ਤੇਰੇ ਪਾਸ।
ਜਿਸ ਦੀ ਖਾਤਰ ਖਲਕ ਨੂੰ ਦੇ ਰਿਹੋਂ ਤਰਾਸ।
ਸਾਡਾ ਇਕ ਅਕਾਲ ਹੀ ਹੈ ਪੂੰਜੀ ਰਾਸ।
ਸਾਡੇ ਲੇਖੇ ਓਸ ਨੇ ਕਰ ਛੱਡੇ ਰਾਸ।

ਹੂਰਾਂ ਤੇ ਗ਼ਿਲਮਾਨ ਦਾ ਦੱਸੇਂ ਲਿਸ਼ਕਾਰਾ।
ਕਾਮੀ ਪੁਰਸ਼ਾਂ ਵਾਸਤੇ ਉਹ ਹੋਗੁ ਪਿਆਰਾ।
ਸੰਤ ਉਨ੍ਹਾਂ ਦੇ ਰੱਖਦੇ ਨਹਿੰ ਮੂਲ ਸਹਾਰਾ।
ਨਰਕ ਸੁਰਗ ਤੋਂ ਅਸਾਂ ਨੇ ਕਰ ਲਿਆ ਕਨਾਰਾ।
ਦੁਨੀਆਂ ਦੀ ਸੁਖ ਸੰਪਦਾ ਦੀ ਚਾਹ ਰਤੀ ਨਾ।
ਧਰਮ ਵਿਚ ਸੁਖ ਭੋਗਣੇ ਏਹ ਕੰਮ ਕਮੀਨਾਂ।
ਲਾਲੋਂ ਕੱਚ ਵਿਹਾਝ ਕੇ ਕੰਮ ਕੇਹੜੇ ਜੀਨਾ।
ਸੱਚਾ ਨਾਮ ਅਸਾਡੜਾ ਹੈ ਮਾਲ ਖਜੀਨਾ।
ਧਰਮ ਛੋੜ ਧਨ ਜੋੜਿਆ ਕਿਸ ਕੰਮ ਕਮਾਯਾ।
ਅੱਗੇ ਜਾਂਦਿਆਂ ਤੁਰੇਗੀ ਇਹ ਨਾਲ ਨ ਮਾਯਾ।
ਧਰਮ ਸਹਾਈ ਹੋਇਗਾ ਜਦ ਸੱਦ ਬੁਲਾਇਆ।
ਭੋਗਾਂ ਹੇਤ ਨ ਜਾਇਗਾ ਇਹ ਧਰਮ ਗਵਾਯਾ।
ਸਤਿਗੁਰ ਨਾਨਕ ਦੇਵ ਨੇ ਜੋ ਲਾਈ ਵਾੜੀ।
ਉਸ ਦੀ ਕਰਣੀ ਪਾਲਣਾ ਇਹ ਕਾਰ ਅਸਾੜੀ।
ਸਿਰ ਤਕ ਉਸ ਤੋਂ ਵਾਰ ਕੇ ਕਰਨੀ ਰਖਵਾਰੀ।
ਝੰਡਾ ਅਟੱਲ ਝੁਲਾਵਣਾ ਸੰਸਾਰ ਮਝਾਰੀ।
ਸੰਗਤ ਦੀ ਬਾਂਹ ਫੜ ਲਈ ਛੱਡੀ ਨਾ ਜਾਏ।
ਕਰਨ ਉਨ੍ਹਾਂ ਦੀ ਰੱਖਿਆ ਦੁਨੀਆਂ ਵਿਚ ਆਏ।
ਸੱਤਜ ਧਰਮ ਦੇ ਵਾਸਤੇ ਕਰਤਾਰ ਘਲਾਏ।
ਸੱਚੇ ਬੂਟੇ ਸਿੰਜਣੇ ਗੁਰੂ ਨਾਨਕ ਲਾਏ।
ਤੂੰ ਐਡੀ ਕਿਉਂ ਭੋਲਿਆ ! ਹੈ ਅੱਤ ਉਠਾਈ।
ਪਰਜਾ ਕੋਹ ਕੋਹ ਲਹੂ ਦੀ ਤੂੰ ਨਦੀ ਵਹਾਈ।
ਤੇਰੀ ਤਿੱਖੀ ਛੁਰੀ ਦੀ ਫਿਰ ਰਹੀ ਦੁਹਾਈ।
ਤੋਬਾ ਤੋਬ ਪੁਕਾਰਦੀ ਹੈ ਖਲਕ ਖੁਦਾਈ।
ਰਾਜੇ ਹੁੰਦੇ ਮਾਪੜੇ ਪਰਜਾ ਔਲਾਦ।
ਮਾਪੇ ਕਰਨ ਉਲਾਦ ਨੂੰ ਜੇਕਰ ਬਰਬਾਦ।
ਵਿਚ ਸੱਚੀ ਦਰਗਾਹ ਦੇ ਕੀ ਹੋਸੀ ਦਾਦ?
ਪੈਰ ਕੁਹਾੜਾ ਮਾਰਨਾ, ਇਹ ਛਡ ਦੇ ਵਾਦ।
ਅਕਬਰ ਪੜਦਾਦਾ ਤੁਧ ਦਾ ਸੀ ਮੁਸਲਮਾਣ।
ਹਿੰਦੂ ਮੁਸਲਮਾਣ ਦਾ ਕਰਦਾ ਸੀ ਮਾਣ।

ਤੂੰ ਭੀ ਓਸੇ ਵਾਂਗ ਹੀ ਰੱਯਤ ਨੂੰ ਜਾਣ।
ਛੱਡ ਦੇ ਏਹ ਦੁੱਖ ਦੇਣ ਦੀ ਤੂੰ ਭੈੜੀ ਬਾਣ।
ਵਿਚ ਸੱਚੀ ਦਰਗਾਹ ਦੇ ਜਦ ਲੇਖਾ ਹੋਸੀ।
ਏਸ ਕਮੱਤੇ ਪਾਪ ਦਾ ਠਹਿਰੇਂਗਾ ਦੋਸ਼ੀ।
ਪੁੰਨ ਪਾਪ ਸਭ ਸਾਹਮਣੇ ਜਦ ਆਣ ਖਲੋਸੀ।
ਪੱਲਾ ਪਾਊ ਗਲੇ ਵਿਚ ਖਲਕਤ ਨਿਰਦੋਸ਼ੀ।
ਸੜ ਕੇ ਕੋਲੇ ਹੋ ਗਿਆ ਸੁਣ ਸ਼ਾਹ ਉਰੰਗ।
ਖਾਹ ਸਿੱਖਯਾ ਦਾ ਕੋਰੜਾ ਹੋਯਾ ਬਦਰੰਗ।
ਉੱਤਰ ਕੋਈ ਨਾ ਆਹੁੜੇ ਦਿਲ ਹੋਯਾ ਤੰਗ।
ਹੋਰ ਨਵਾਂ ਇਕ ਛੇੜਦਾ ਓੜਕ ਪਰਸੰਗ।
ਤੁਸੀਂ ਗੁਰੂ ਹਿੰਦਵਾਨ ਦੇ ਕਰਦੇ ਨਿਸਤਾਰਾ।
ਮੈਨੂੰ ਭੀ ਦਿਖਲਾ ਦਿਓ ਕੋਈ ਚਮਕਾਰਾ।
ਕਰਾਮਾਤ ਕੁਝ ਦੇਖ ਕੇ ਦੇਸਾਂ ਛੁਟਕਾਰਾ।
ਨਹਿੰ ਤਾਂ ਦੀਨ ਮੁਹੰਮਦੀ ਦਾ ਲਓ ਸਹਾਰਾ।
ਬੋਲੇ ਸਤਿਗੁਰ, ਪਾਤਸ਼ਾਹ ! ਏਹ ਭੀ ਦੁਸ਼ਵਾਰ।
ਕਰਾਮਾਤ ਦਿਖਲਾਵਣੀ ਨਹਿ ਸਾਡੀ ਕਾਰ।
ਸਾਈਂ ਨਾਲ ਬਰਾਬਰੀ ਇਹ ਕਹਿਰ ਕਹਾਰ।
ਭਾਣੇ ਨੂੰ ਉਲਟਾਣ ਹਿਤ ਮੈਂ ਨਹੀਂ ਤਿਆਰ।
ਅਪਣਾ ਧਰਮ ਤਿਆਗਣਾ ਭੀ ਖਰਾ ਉਖੇਰਾ।
ਸਿੱਧ ਮਨੋਰਥ ਹੋਵਣਾ ਨਹਿੰ ਕੋਈ ਤੇਰਾ।
ਤੂੰ ਇਸ ਹਠ ਨੂੰ ਤਯਾਗ ਦੇ ਇਹ ਨਹੀਂ ਚੰਗੇਰਾ।
ਇਹ ਦੁਨੀਆਂ ਹੈ ਨਾਸਮਾਨ ਜਿਉਂ ਜੋਗੀ ਫੇਰਾ।
ਫੇਰ ਕਿਹਾ ਔਰੰਗਜ਼ੇਬ "ਕਰ ਲਓ ਵਿਚਾਰ।
ਇਹ ਸਰੀਰ ਨਹਿੰ ਆਉਣਾ ਹੱਥ ਦੂਜੀ ਵਾਰ।
ਭਲੀ ਤਰ੍ਹਾਂ ਹੋ ਜਾਣਦੇ ਮੇਰੀ ਤਲਵਾਰ।
ਨਾ ਮੰਨੋ ਤਦ ਮਰਨ ਹਿਤ ਹੋ ਰਹੋ ਤਿਆਰ।
ਸਤਿਗੁਰ ਬੋਲੇ ਭੋਲਿਆ! ਇਹ ਤੁੱਛ ਡਰਾਵਾ।
ਸੰਤਾਂ ਨੂੰ ਇਸ ਦੇਹ ਦਾ ਨਹੀਂ ਕੋਈ ਹਾਵਾ।
ਜੋ ਭਾਣੇ ਵਿਚ ਹੋ ਰਹੇ ਸੋ ਸੁਖ ਸੁਹਾਵਾ।
ਤੂੰ ਮੌਤੋਂ ਡਰ ! ਬੰਨ੍ਹਿਆ ਜਿਸ ਕੂੜਾ ਦਾਵਾ।

ਪਿਤਾ ਪ੍ਰਭੂ ਪਹਿ ਜਾਂਦਿਆਂ ਡਰ ਕਾਹਦਾ ਲੱਗੇ।
ਦੇਹ ਅਨਿਸਥਿਰ ਚੀਜ਼ ਹੈ ਇਹ ਨਿੱਤ ਨ ਤੱਗੇ।
ਸਦਕੇ ਹੋਈਏ ਧਰਮ ਤੋਂ ਪਯਾਰੇ ਦੇ ਅੱਗੇ।
ਕੂੜੀ ਦੁਨੀਆਂ ਵਾਸਤੇ ਨਹਿੰ ਜਾਈਏ ਠੱਗੇ।
ਏਸ ਤਰ੍ਹਾਂ ਜਦ ਕੋਈ ਨ ਚੱਲੀ ਤਦਬੀਰ।
ਸੜ ਕੁੜ੍ਹ ਕੇ ਉੱਠ ਤੁਰ ਗਿਆ ਔਰੰਗਾ ਕੀਰ।
ਪਹਿਰੇ ਦੇ ਵਿਚ ਹੋ ਗਏ ਸਤਿਗੁਰ ਸੁੱਧ ਧੀਰ।
ਪਯਾਰੇ ਪ੍ਰਭੂ ਦੇ ਧਯਾਨ ਵਿਚ ਹੋ ਰਹੇ ਗੰਭੀਰ।

## ਚਾਂਦਨੀ ਚੌਂਕ ਦਿੱਲੀ ਵਿਚ ਅੰਤ ਸਮਾਂ

ਰਾਤ ਬੀਤੀ ਦਿਨ ਚੜ੍ਹ ਪਿਆ ਹੁਣ ਕਹਿਰਾਂ ਵਾਲਾ।
ਸੂਰਜ ਖੂਨੀ ਨਿਕਲਿਆ ਸੂਰਤ ਬਿਕਰਾਲਾ।
ਕੀਤਾ ਵੇਸ ਅਕਾਸ ਨੇ ਅੱਜ ਕਾਲਾ ਕਾਲਾ।
ਧੌਲ ਧਰਮ ਦਾ ਡੋਲਿਆ ਆਯਾ ਭੂੰਚਾਲਾ।
ਸ੍ਰੀ ਸਤਿਗੁਰ ਇਸ਼ਨਾਨ ਕਰ ਲਿਵ ਪ੍ਰਭੂ ਵਿਚ ਲਾਈ।
ਜਪੁ ਜੀ ਸਾਹਿਬ ਉਚਰਿਆ ਵਿਚ ਸੀਤਲਤਾਈ।
ਪਾਠ ਮੁਕਾਇ ਅਕਾਲ ਦਾ ਜਦ ਧੌਣ ਝੁਕਾਈ।
ਕਾਤਲ ਨੇ ਉਸ ਵੇਲੜੇ ਤਲਵਾਰ ਚਲਾਈ।
ਕੰਬਣ ਲੱਗੀ ਪਿਰਥਵੀ ਨਾ ਦੁੱਖ ਸਹਾਰੇ।
ਸ਼ਾਹੀ ਵਰਤੀ ਗਗਨ 'ਤੇ ਅਰ ਟੁੱਟੇ ਤਾਰੇ।
ਅੰਧ ਹਨੇਰੀ ਝੁੱਲ ਗਈ ਦਿੱਲੀ ਵਿਚਕਾਰੇ।
ਮਾਤਮ ਸਾਰੇ ਵਰਤਿਆ ਇਸ ਦੁੱਖ ਦੇ ਮਾਰੇ।
ਧਰਮੀ ਹਿੱਕਾਂ ਪਾਟੀਆਂ ਛਾਯਾ ਅੰਧਿਆਰ।
ਅੱਖਾਂ ਵਿਚੋਂ ਨਿੱਕਲੀ ਲੋਹੂ ਦੀ ਧਾਰ।
ਹੋਣ ਲਗਾ ਸੰਸਾਰ ਵਿਚ ਵਡ ਹਾਹਾਕਾਰ।
ਹੋਯਾ ਵਿਚ ਅਕਾਸ਼ ਦੇ ਜੈ ਜੈ ਜੈਕਾਰ।
ਹਿੰਦੂ ਧਰਮ ਨੂੰ ਰੱਖ ਲਿਆ ਹੋ ਕੇ ਕੁਰਬਾਨ।
ਬਲੀ ਚੜ੍ਹਾ ਕੇ ਆਪਣੀ ਰੱਖ ਲੀਤੀ ਆਨ।
ਪਾਈ ਮੁਰਦਾ ਕੌਮ ਵਿਚ ਮੁੜ ਕੇ ਜਿੰਦ ਜਾਨ।
ਗੁਰ ਨਾਨਕ ਦਾ ਬੂਟੜਾ ਚੜ੍ਹਿਆ ਪਰਵਾਨ।

ਇਕ ਪਿਆਰੇ ਸਿੱਖ ਨੇ ਜਾ ਸੀਸ ਉਠਾਯਾ।
ਲੈ ਕੇ ਵਿਚ ਆਨੰਦ ਪੁਰ ਓਵੇਂ ਪਹੁੰਚਾਯਾ।
ਧੜ ਲੈ ਇਕ ਲੁਬਾਨੜੇ ਸਸਕਾਰ ਕਰਾਯਾ।
ਸਿਰ ਤਲੀਆਂ 'ਤੇ ਰੱਖ ਕੇ ਇਹ ਸਿਦਕ ਕਮਾਯਾ।
ਸਤਿਗੁਰ ਰੱਛਕ ਹਿੰਦ ਦੇ ਕੀਤਾ ਉਪਕਾਰ।
ਸਾਕਾ ਕੀਤਾ ਕਲੂ ਵਿਚ ਸਿਰ ਆਪਣਾ ਵਾਰ।
ਦਿੱਲੀ ਦੇ ਵਿਚ ਆਪ ਦੀ ਹੈ ਯਾਦਸੁਗਾਰ।
ਸੀਸ ਗੰਜ ਰਕਾਬ ਗੰਜ ਲਗਦੇ ਦਰਬਾਰ।

## ਸਿਖਯਾ॥

ਹੇ ਮਨ ਸੁੱਖੀਂ ਰੁੱਝਿਆ ! ਉੱਠ ਝਾਤੀ ਮਾਰ।
ਆਪਣੇ ਰੱਖਕ ਗੁਰੂ ਦੇ ਉਪਕਾਰ ਚਿਤਾਰ।
ਕਿਸ ਖਾਤਰ ਓਹ ਤੁਰ ਗਏ ਸਨ ਜਿੰਦਾਂ ਵਾਰ?
ਅਸੀਂ ਕਿਵੇਂ ਅਲਮਸਤ ਹਾਂ ਓਹ ਧਰਮ ਵਿਸਾਰ।
ਦੀਨਾਂ ਦੀ ਪ੍ਰਿਤਪਾਲ ਹਿਤ ਧਨ ਧਾਮ ਲੁਟਾਏ।
ਪਰੁਪਕਾਰ ਦੇ ਵਾਸਤੇ ਸਰਬੰਸ ਗਵਾਏ।
ਦੁਖੀਆਂ ਦੇ ਦੁੱਖ ਕੱਟਣੇ ਹਿਤ ਸੀਸ ਕਟਾਏ।
ਪਰ ਤੂੰ ਹਾਇ ਅਕਿਰਤਘਨ ! ਗੁਣ ਸਰਬ ਭੁਲਾਏ।
ਅਪਸ੍ਵਾਰਥ ਦੇ ਵਾਸਤੇ ਹਾਂ ਪਾਪ ਕਮਾਂਦੇ।
ਦੁਖੀਆ ਦਰਦੀ ਵੇਖ ਕੇ ਕੁਝ ਤਰਸ ਨਾ ਖਾਂਦੇ।
ਰੋਗੀ ਦੀ ਦਾਰੀ ਵਿਖੇ ਇਕ ਪਲ ਨਾ ਲਾਂਦੇ।
ਲੀਕਾਂ ਵਡ ਵਡੇਰੀਆਂ ਛੱਡ ਔਝੜ ਜਾਂਦੇ।
ਅੱਗੇ ਦੇ ਵੀ ਵਾਸਤੇ ਕੁਝ ਖਰਚਾ ਬੰਨ੍ਹੋ।
ਆਖੀ ਵਡ ਵਡੇਰਿਆਂ ਦੀ ਦਿਲ ਦੇ ਮੰਨੋ।
ਆਣ ਜਮਾਂ ਜਦ ਘੇਰਿਆ ਫੜ ਖੜਿਆ ਕੰਨੋਂ।
ਓਦੋਂ ਨਾਲ ਨ ਤੁਰੇਗੀ ਇਹ ਮਾਈ ਧੰਨੋ।



*"ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥"*

## ਭਾਈ ਮਤੀ ਰਾਮ ਜੀ ਦਾ
## ਆਰੇ ਨਾਲ ਚੀਰਿਆ ਜਾਣਾ

ਕਲਜੁਗ ਕਹਿਰ ਕਹਾਰ ਵਰਤਯਾ, ਜਗ ਵਿਚ ਧੁੰਦੂਕਾਰ ਭਇਆ।
ਪਾਪ ਅਗਨਿ ਨੂੰ ਮੰਦ ਕਰਨ ਹਿਤ, ਗੁਰੂ ਨਾਨਕ ਅਵਤਾਰ ਲਇਆ।
ਸੱਤਜ ਧਰਮ ਦੀ ਲਾਇ ਬਗੀਚੀ, ਚੈਨ ਵਾਹ ਕੀਤੀ ਪ੍ਰਿਤਪਾਲ।
ਮੁਰਦਾ ਦੇਸ਼ ਜਿਵਾਯਾ ਮੁੜ ਕੇ, ਆਪਣੇ ਸਤ ਉਪਦੇਸ਼ਾਂ ਨਾਲ।
ਪਾਪ ਹਨੇਰਾ ਦੂਰ ਹਟਾਯਾ, ਧਰਮ ਭਗਤਿ ਦਾ ਦੀਵਾ ਬਾਲ।
ਫਿਰ ਫਿਰ ਦੇਸ਼ ਦਿਸੰਤਰ ਅੰਦਰ, ਕੀਤੇ ਪਾਪੀ ਪੁਰਸ਼ ਨਿਹਾਲ।
ਨੌਵੇਂ ਜਾਮੇ ਦੇ ਵਿਚ ਆ ਕੇ, ਤੇਗ ਬਹਾਦੁਰ ਨਾਮ ਰਖਾਇ।
ਹਿੰਦੂ ਧਰਮ ਦੀ ਲੱਜਾ ਰੱਖੀ, ਸੀਸ ਆਪਣਾ ਬਲੀ ਚੜ੍ਹਾਇ।
ਸਤ ਉਪਦੇਸ਼ਾਂ ਨਾਲ ਜਗਤ ਵਿਚ, ਧਰਮ ਭਾਵ ਫੈਲਾਯਾ ਸੀ।
ਪਾਪ ਰਾਜ ਦੇ ਤ੍ਰਾਸ ਗ੍ਰਸੀ, ਪਰਜਾ ਨੂੰ ਧੀਰ ਬਨ੍ਹਾਯਾ ਸੀ।
ਜੋ ਸਤਿਗੁਰ ਦੀ ਚਰਨੀ ਪਰਸੇ, ਧਰਮ ਭਾਵ ਵਿਚ ਸ਼ੇਰ ਭਏ।
ਸਤ ਉਪਦੇਸ਼ ਜਿਨ੍ਹਾਂ ਨੇ ਪਾਏ, 'ਮੈਂ ਮੇਰੀ' ਤਯਾਗ ਗਏ।
ਭਾਈ ਮਤੀਰਾਮ ਇਕ ਗੁਰੂ ਦਾ, ਡਾਢਾ ਸਿੱਖ ਪਿਆਰਾ ਸੀ।
ਸ੍ਰੀ ਸਤਿਗੁਰ ਨੂੰ ਦੀਨ ਦੁਨੀ ਦਾ, ਲਖਦਾ ਇਕ ਸਹਾਰਾ ਸੀ।
ਘਰ ਦੇ ਸੁਖ ਅਰ ਚੈਨ ਤਯਾਗ ਕੇ, ਗੁਰ ਚਰਨਾਂ ਵਿਚ ਆਣ ਪਿਆ।
ਦਰਸ਼ਨ ਦੇ ਵਿਚ ਪ੍ਰਾਣ ਮੇਰੇ ਹਨ, ਇਹ ਨਿਸ਼ਚੇ ਕਰ ਜਾਣ ਲਿਆ।

## ਔਰੰਗਜ਼ੇਬ ਦਾ ਝੂਠੇ ਬਹਾਨੇ ਟੋਲਣੇ ਤੇ
## ਭਾਈ ਜੀ ਨੂੰ ਆਰੇ ਨਾਲ ਚਿਰਾ ਦੇਣ ਦਾ ਹੁਕਮ

ਸ਼ਾਹ ਔਰੰਗਜ਼ੇਬ ਜਦ ਡਿੱਠਾ, ਰੰਗ ਪਲਟਦਾ ਜਾਂਦਾ ਹੈ।
ਸਤਿਗੁਰ ਤੇਗ ਬਹਾਦੁਰ ਰੋਕਾਂ, ਦੀਨ ਵਧਣ ਵਿਚ ਪਾਂਦਾ ਹੈ।

ਤਦ ਸ੍ਰੀ ਗੁਰੂ ਨੂੰ ਵੈਰ ਲੈਣ ਹਿਤ, ਆਪਣੇ ਪਾਸ ਬੁਲਾਯਾ ਸੀ।
ਪ੍ਰੇਮ ਬੰਧਾਯਾ ਮਤੀਰਾਮ ਭੀ, ਨਾਲ ਗੁਰਾਂ ਦੇ ਆਇਆ ਸੀ।
ਸ਼ਾਹ ਉਰੰਗੇ ਗੁਰੂ ਸਾਹਿਬ ਨੂੰ, ਚਾਹਿਆ ਮੁਸਲਮ ਲਏ ਬਣਾਇ।
ਪਰ ਗੰਭੀਰ ਸਤਿਗੁਰਾਂ ਅੱਗੇ, ਪੇਸ਼ ਨ ਉਸ ਦੀ ਚੱਲੀ ਕਾਇ।
ਅੰਤ ਡਰਾਵਾ ਦੇਣ ਵਾਸਤੇ, ਸਿੱਖ ਨਾਲਦੇ ਫੜ ਲੀਤੇ।
ਨਾਮ ਮਾਤ੍ਰ ਦੇ ਦੂਸ਼ਨ ਲਾ ਕੇ, ਫਾਹੀ ਦੇ ਵਿਚ ਕੜ ਲੀਤੇ।
ਭਾਈ ਮਤੀਰਾਮ ਭੀ ਉਸ ਵਿਚ, ਕੈਦੀ ਗਏ ਬਣਾਏ ਸੇ।
"ਐਸੇ ਮੁੱਫਸਿਦ ਗੁਰੂ ਨਾਲ, ਕਿਸ ਕਾਰਨ ਰਲਕੇ ਆਏ ਸੇ"?
ਪਾਪੀ ਮਨ ਔਰੰਗੇ ਦੇ ਵਿਚ, ਦ੍ਵੈਸ਼ ਅਗਨ ਨਿਤ ਬਲਦੀ ਸੀ।
ਤੁੱਛ ਬਹਾਨੇ ਢੂੰਡ ਢੂੰਡ ਕੇ, ਛੁਰੀ ਜ਼ੁਲਮ ਦੀ ਚਲਦੀ ਸੀ।
ਹੁਕਮ ਚੜ੍ਹਾਯਾ ਇਸ ਮੂਜ਼ੀ ਨੂੰ, ਦੀਨ ਕਬੂਲ ਕਰਾ ਦੇਵੋ।
ਨਹਿੰ ਤਾਂ ਬੜੀ ਬਿਦਰਦੀ ਕਰਕੇ, ਆਰੇ ਨਾਲ ਚਿਰਾ ਦੇਵੋ।

## ਭਾਈ ਜੀ ਨੂੰ ਬਾਦਸ਼ਾਹੀ ਹੁਕਮ ਤੇ ਲਾਲਚ ਜਰਵਾਣਿਆ ਵੱਲੋਂ ਸੁਣਾਏ ਗਏ

ਮੁੱਲਾਂ ਕਾਜ਼ੀ ਘੇਰ ਖਲੋਤੇ, ਦੀਨ ਕਬੂਲ ਕਰਾਣੇ ਨੂੰ।
ਧਰਮ ਭਾਵ ਦੇ ਚੰਦਰਮਾ ਨੂੰ ਪਾਪ ਕਲੰਕ ਲਗਾਣੇ ਨੂੰ।
ਮਤੀਰਾਮ ਜੀ ਮਨ ਦੇ ਕੋਈ, ਐਸੇ ਵੈਸੇ ਸਿੱਖ ਨ ਸੇ।
ਇਨ੍ਹਾਂ ਪਾਜੀਆਂ ਦੇ ਭਰਮਾਉਣ, ਨਾਲ ਜਿ ਧਰਮ ਗੁਆ ਦੇਂਦੇ।
ਖੜੇ ਰਹੇ ਗੰਭੀਰ ਪ੍ਰੇਮ ਵਿਚ, ਰਤਾ ਨਹੀਂ ਘਬਰਾਏ ਨੇ।
ਮਾਨੋ ਇਹ ਦੁਰਵਾਕ ਉਨ੍ਹਾਂ ਨੇ, ਸੁਨਣੇ ਭੀ ਨਹਿੰ ਪਾਏ ਨੇ।
ਮੁੱਲਾਂ ਬੋਲੇ ਸੁਣ ਓ ਕਾਫ਼ਰ ! ਦੁੱਖਾਂ ਤੋਂ ਛੁੱਟ ਜਾਵੇਂਗਾ।
ਕਲਮਾਂ ਪੜ੍ਹ ਕੇ ਹਜ਼ਰਤ ਦੇ, ਝੰਡੇ ਹੇਠਾਂ ਜਿ ਆਵੇਂਗਾ।
ਦੁਨੀਆਂ ਦੇ ਆਰਾਮ ਮਿਲਣਗੇ, ਦੌਲਤ ਖਾਣ ਹੰਢਾਉਣ ਨੂੰ।
ਆਖਰ ਵੇਲੇ ਵਿਚ ਬਹਿਸ਼ਤਾਂ, ਹੂਰਾਂ ਮਿਲਣ ਲੁਭਾਉਣ ਨੂੰ।
ਪਰ ਜੇ ਕਾਫ਼ਰ ਬਣਿਆ ਰਹਿਓਂ, ਵਡ ਅਜ਼ਾਬ ਭੀ ਪਾਵੇਂਗਾ।
ਅਰ ਦਰਗਾਹੇ ਦੋਜ਼ਕ ਭੋਗਣ, ਨਾਲ ਜਮਾਂ ਦੇ ਜਾਵੇਂਗਾ।

ਆਪਣਾ ਭਲਾ ਬੁਰਾ ਹੁਣ ਆਪੇ, ਬੁੱਧੀ ਨਾਲ ਵਿਚਾਰ ਲਈਂ।
ਇਹ ਤਨ ਬਾਰ ਬਾਰ ਨਹੀਂ ਮਿਲਣਾ, ਇਹ ਭੀ ਝਾਤੀ ਮਾਰ ਲਈਂ।

## ਭਾਈ ਮਤੀਰਾਮ ਜੀ ਦਾ ਜਰਵਾਣਿਆਂ ਨੂੰ ਕੋਰਾ ਜਵਾਬ

ਬੋਲੇ ਭਾਈ ਮਤੀਰਾਮ ਜੀ, ਬਹੁਤਾ ਸਿਰ ਨਾ ਖਾਓ ਜੀ।
ਜੋ ਕੁਝ ਮਿਲਿਆ ਹੁਕਮ ਆਪ ਨੂੰ, ਉਸ ਨੂੰ ਤੁਰਤ ਬਜਾਓ ਜੀ।
ਦੀਨ ਆਪਦਾ ਭਲੀ ਤਰ੍ਹਾਂ ਮੈਂ, ਸਮਝ ਲਿਆ ਸੁਣ ਲੀਤਾ ਹੈ।
ਪਰ ਮੈਂ ਆਪਣੇ ਸਤਿਗੁਰ ਪਾਸੋਂ, ਪ੍ਰੇਮ ਪਿਆਲਾ ਪੀਤਾ ਹੈ।
ਓਸ ਨਸ਼ੇ ਵਿਚ ਮਨ ਕੁਝ ਐਸਾ, ਬੇਖੁਦ ਹੋਯਾ ਜਾਂਦਾ ਹੈ।
ਤ੍ਰੈ ਲੋਕਾਂ ਦੀ ਸੰਪਦ ਵੱਲ, ਤੱਕਣ ਨੂੰ ਜੀ ਨਾ ਚਾਹੁੰਦਾ ਹੈ।
ਨਾਸ਼ਮਾਨ ਪੁਤਲੇ ਦੀ ਖਾਤਰ, ਯਾਂ ਜਗ ਦੇ ਸੁਖ ਹੇਤ ਭਲਾ।
ਧਰਮ ਜਿਹੀ ਅਣਮੁੱਲੀ ਵਸਤੂ, ਕੌਣ ਤਜੇ? ਇਹ ਸੋਚ ਜ਼ਰਾ।
ਧਨ ਜਾਏ, ਸੁਖ ਸੰਪਦ ਜਾਏ, ਅਰ ਸਾਰਾ ਪਰਵਾਰ ਤਜਾਂ।
ਤਨ ਟੁਕੜੇ ਕਰ ਵਾਰ ਦਿਆਂ, ਸਦਸੰਗੀ ਧਰਮ ਬਚਾਇ ਲਵਾਂ।
ਧਰਮ ਬਿਨਾਂ ਸੰਸਾਰ ਵਿਖੇ, ਜੀਉਣ ਪਰ ਹੈ ਸੌ ਸੌ ਫਿਟਕਾਰ।
ਧਰਮ ਵਿਖੇ ਜੇ ਮੌਤ ਮਿਲ ਪਏ, ਗਲ ਲਾਵਾਂ ਉਸ ਨੂੰ ਸੌ ਸੌ ਵਾਰ।

## ਜਰਵਾਣਿਆਂ ਦੇ ਜ਼ੁਲਮ ਦਾ ਕਹਿਰ

ਗਲੀ ਨ ਦਾਲ ਕਾਜ਼ੀਆਂ ਦੀ ਜਦ, ਕ੍ਰੋਧ ਨਾਲ ਮੁਖ ਲਾਲ ਭਏ।
ਮਾਰੋ ਖੂਬ ਅਜ਼ਾਬ ਨਾਲ ਇਸ ਮੂਜ਼ੀ ਨੂੰ ਇਸ ਖਯਾਲ ਪਏ।
ਪ੍ਰੇਮੀ ਸਿੱਖ ਖੜਾ ਕਰ ਬੱਧਾ, ਖੌਫ ਖੁਦਾ ਦਾ ਮਨੋਂ ਵਿਸਾਰ।
ਉੱਪਰ ਸਿਰ ਦੇ ਆਰਾ ਧਰ ਕੇ, ਲੱਗੇ ਦੇਵਨ ਕਸ਼ਟ ਅਪਾਰ।
ਗੇਲੀ ਵਾਂਗਰ ਸਿਰ ਦੇ ਉਪਰ, ਆਰਾ ਫਿਰੇ ਜਿਵੇਂ ਤਲਵਾਰ।
ਪਰ ਪ੍ਰੇਮੀ ਦੇ ਮੂੰਹ ਦੇ ਵਿਚੋਂ, ਧੁਨ ਨਿਕਲੇ ਧੰਨ ਧੰਨ ਕਰਤਾਰ।
ਸਿਰ ਚਿਰਿਆ ਫਿਰ ਗਲ ਭੀ ਚਿਰਿਆ, ਛਾਤੀ ਉਪਰ ਆਯਾ ਚੀਰ।
ਪ੍ਰੇਮੀ ਪੰਛੀ ਨਿਕਲ ਤੁਰਿਆ ਖਾਲੀ ਕਰਕੇ ਤੁਛ ਸ਼ਰੀਰ।
ਪਾਪਾਂ ਵਿਚ ਪਰਵਿਰਤ ਹ੍ਰਿਦੇ ਪਰ ਅਜੇ ਨਹੀਂ ਕੁਝ ਖੌਫ ਕਰਨ।
ਮਰੇ ਸ਼ਰੀਰ ਨਾਲ ਭੀ ਓਵੇਂ ਬੇਦਰਦੀ ਹੀ ਪਏ ਕਰਨ।

ਛਾਤੀ ਚੀਰ ਪੇਟ ਵਿਚ ਧੱਸਿਆ, ਪਾਪੀ ਹੱਥਾਂ ਦਾ ਹਥਿਆਰ।
ਪੇਟ ਚੀਰ ਹੱਥਾਂ ਤੋਂ ਛੁੱਟ ਕੇ, ਚਰਨਾਂ 'ਤੇ ਢੱਠਾ ਇਕ ਵਾਰ।
ਮੂਧਾ ਹੋ ਧਰਤੀ ਪਰ ਡਿੱਗਾ, ਜੜ੍ਹ ਵਸਤੂ ਲੱਜਾ ਨੂੰ ਖਾਇ।
ਪਰ ਨਹੀਂ ਦੂਵੇ ਕੁਸੱਤੀ ਹਿਰਦੇ, ਐਸਾ ਘੋਰ ਕੁਕਰਮ ਕਮਾਇ।
ਰੱਸੇ ਖੋਲ੍ਹ ਫਾੜੀਆਂ ਦੋਨੋਂ, ਧਰਤੀ ਉਪਰ ਦੇਣ ਵਿਛਾਇ।
ਇਕ ਧਰਮੀ ਦੀ ਜਾਨ ਮੁਕਾ ਕੇ, ਛੰਨਾਂ ਪੀਵਣ ਦੁਧ ਮੰਗਾਇ।

## ਭਾਈ ਮਤੀਰਾਮ ਜੀ ਦੀ ਉਡਾਰੀ ਤੇ ਤਿਆਗ

ਖੇਲ ਗਿਆ ਇਕ ਚਤੁਰ ਖਿਲਾੜੀ, ਆਪਣਾ ਧਰਮ ਨਿਭਾਇ ਗਿਆ।
ਦੁਨੀਆਂ ਦੇ ਵਿਚ ਧਰਮ ਭਾਵ ਦੀ, ਜਿੰਦ ਨਵੀਂ ਇਕ ਪਾਇ ਗਿਆ।
ਕੀਕੁਰ ਸਦਕੇ ਹੋਣ ਸੱਚ ਤੋਂ, ਲੋਕਾਂ ਨੂੰ ਦਿਖਲਾਇ ਗਿਆ।
ਅਪਨੀ ਦੇਹੀ ਖੇਹ ਰੁਲਾ ਕੇ, ਸੁਖ ਦੀ ਨੀਂਹ ਰਖਾਇ ਗਿਆ।
ਲਾਲ ਅਮੁੱਲਾ ਪੱਲੇ ਲੈ ਗਿਆ, ਕੱਚ ਪਰੇ ਪਟਕਾਇ ਗਿਆ।
ਸਦਕੇ ਕਰਕੇ ਜਿੰਦ ਧਰਮ ਤੋਂ, ਸੌਦਾ ਖਰਾ ਕਮਾਇ ਗਿਆ।
ਨਸ਼ਟ ਕਰ ਗਿਆ ਆਪੇ ਨੂੰ, ਪਰ ਪਿਛਲਾ ਥੇਹ ਵਸਾਇ ਗਿਆ।
ਆ ਕੇ ਆਪ ਦਾਤਰੀ ਅੱਗੇ, ਵਾੜੀ ਹੋਰ ਬਚਾਇ ਗਿਆ।
ਸਾਈਂ ਸਚੇ ਦੇ ਦਰਵਾਜ਼ੇ, ਮੱਥੇ ਟਿੱਕਾ ਲਾਇ ਗਿਆ।
ਵਾਰ ਗਿਆ ਤਨ ਨਾਸ਼ਮਾਨ ਅਰ, ਅਟੱਲ ਮਰਤਬਾ ਪਾਇ ਗਿਆ।



## ਭਾਈ ਦਇਆਲਾ ਜੀ ਦਾ ਬਲੀਦਾਨ

ਗੁਰੂ ਘਰ ਦਾ ਸ਼ਰਧਾਲੂ ਸਿਦਕੀ ਪ੍ਰੇਮੀ ਭਾਈ ਦਿਆਲਾ।
ਗੁਰੂ ਉਪਦੇਸ਼ ਨਦੀ ਤੋਂ ਜਿਸ ਨੇ ਪੀਤਾ ਪ੍ਰੇਮ ਪਿਆਲਾ।
ਨਾਮ ਰੰਗ ਦੇ ਪਿਆ ਕੜਾਹੇ, ਰੰਗ ਮਜੀਠੀ ਚੜ੍ਹਿਆ।
ਦੁਨੀਆਂ ਦੇ ਮਦ ਮੋਹ ਤਯਾਗ ਕੇ ਸਤਸੰਗਤ ਵਿਚ ਵੜਿਆ।
ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਦਰਸ਼ਨ ਦਾ ਵਣਜਾਰਾ।
ਸਤਿਨਾਮ ਦਾ ਭਜਨ ਕਰੇ ਅਰ ਧਰਮ ਕ੍ਰਿਤ ਦਾ ਪਯਾਰਾ।
ਝਾਕ ਜਗਤ ਦੀ ਕੂੜੀ ਤਜ ਕੇ ਸੱਚ ਵਿਹਾਝਣ ਆਯਾ।
ਜੀਉਂਦੇ ਜੀ ਮੁਰਦਾ ਹੋ ਰਹਿਆ, ਆਪਣਾ ਆਪ ਗਵਾਯਾ।
ਦ਼ਯਾ, ਗਰੀਬੀ, ਸੇਵਾ ਦਾ ਸੀ, ਮਨ ਵਿਚ ਚਾਉ ਘਨੇਰਾ।
ਖਿਮਾ, ਸ਼ੀਲ, ਸੰਤੋਸ਼ ਵਿਖੇ ਸੀ, ਸੁਰਤ ਜਮਾਯਾ ਡੇਰਾ।
ਸਤਿਗੁਰ ਦੇ ਉਪਦੇਸ਼ਾਂ ਵਿੱਧਾ, ਮਾਲਾ ਗਿਆ ਪਰੋਤਾ।
ਜਨਮ ਜਨਮ ਦੀ ਪਾਪ ਮੈਲ ਨੂੰ ਨਾਮ ਸਬੂਣੀ ਧੋਤਾ।
ਸ਼ੀਸ਼ੇ ਵਾਂਗਰ ਨਿਰਮਲ ਹਿਰਦਾ, ਮੱਥੇ ਲਾਲੀ ਲਸਦੀ।
ਸੁਰਤ ਗੁਰੂ ਕੇ ਚਰਨਾਂ ਦੇ ਵਿੱਚ, ਰਹੇ ਹਮੇਸ਼ਾਂ ਵਸਦੀ।
ਪ੍ਰੇਮ ਨਦੀ ਦੇ ਵਹਿਣੀ ਪੈ ਕੇ, ਆਪਾ ਸਾਰਾ ਭੁੱਲਾ।
ਸੰਗਤ ਦੇ ਚਰਨਾਂ ਵਿਚ ਰਹਿੰਦਾ, ਬਣ ਗੋੱਲਾ ਅਣਮੁੱਲਾ।
ਟਹਿਲ ਕਮਾਵੇ, ਪਾਪ ਗਵਾਵੇ, ਪਾਵੇ ਪਦ ਨਿਰਬਾਣੀ।
ਹੱਥ ਕਰਨ ਸੰਗਤ ਦੀ ਸੇਵਾ, ਮੁਖ ਉਚਰੇ ਗੁਰਬਾਣੀ।
ਲੱਭਾ ਆਪਣਾ ਆਪ ਗੁਆਚਾ, ਗੁਰੂ ਕਪਾਟ ਖੁਲ੍ਹਾਏ।
ਸੇਵਾ, ਨਾਮ, ਦੁਹਾਂ ਬਿਨ ਮਨ ਨੂੰ, ਹੋਰ ਨ ਕੁਝ ਭੀ ਭਾਏ।
ਰੁੱਖੀ ਮਿੱਸੀ ਜੋ ਮਿਲ ਜਾਵੇ, ਉਸ ਨੂੰ ਵੰਡ ਛਕੌਂਦਾ।
ਤੰਗੀ ਤੁਰਸ਼ੀ ਦੁੱਖ ਬਣੇ ਵਿਚ, ਸ਼ੁਕਰ ਅਕਾਲ ਕਰੇਂਦਾ।

## ਭਾਈ ਦਇਆਲਾ ਜੀ ਦਾ ਦਿੱਲੀ ਜਾਣਾ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਦ, ਸ਼ਾਹ ਉਰੰਗ ਬੁਲਾਏ।
ਬਲੀ ਚੜ੍ਹਾਵਣ ਸੀਸ ਗੁਰੂ ਜੀ, ਦਿੱਲੀ ਦੇ ਵਿਚ ਆਏ।
ਸਿਦਕੀ ਸਿੱਖ ਨਾਲ ਬਹੁ ਆਏ, ਗੁਰੂ ਚਰਨਾਂ ਦੇ ਪਯਾਰੇ।
ਭਾਈ ਦਇਆਲਾ ਪਹੁਤਾ ਸੀਗਾ, ਓਨ੍ਹਾਂ ਦੇ ਵਿਚਕਾਰੇ।
ਸ਼ਾਹ ਉਰੰਗੇ ਅੱਤ ਉਠਾਈ, ਦੇਸ਼ ਬੜਾ ਕਲਪਾਯਾ।
ਹਿੰਦੂ ਧਰਮ ਨੂੰ ਨਾਸ਼ ਕਰਨ ਦਾ, ਬੀੜਾ ਦਿਲੋਂ ਉਠਾਯਾ।
ਗੱਲੇ ਕੱਥੇ ਫੜ ਫੜ ਮਾਰੇ, ਡਾਢੇ ਕਸ਼ਟ ਦਿਵਾ ਕੇ।
ਧੱਕੇ ਜ਼ੋਰੀ ਦੀਨ ਮਨਾਵੇ, ਧਰਮੋਂ ਪਤਿਤ ਕਰਾ ਕੇ।
ਭਾਈ ਦਇਆਲਾ ਜੀ ਵੀ ਆਏ, ਵਿਚ ਧਰਮ ਪਰਤਾਵੇ।
ਹੁਕਮ ਚੜ੍ਹਾਯਾ ਭਾਈ ਜੀ ਨੂੰ, ਬਹਿ ਨਾਲ ਅਸਾਡੇ ਖਾਵੇ।
ਨਹਿੰ ਤਾਂ ਡਾਢੇ ਕਸ਼ਟ ਪੁਚਾ ਕੇ ਇਸ ਦੀ ਜਾਨ ਮੁਕਾਓ।
ਦੇਗ ਉਬਲਦੀ ਪਾਣੀ ਦੀ ਵਿਚ, ਪਾ ਕੇ ਭੱਠ ਚੜ੍ਹਾਓ।

## ਮੁੱਲਾਂ ਦੀ ਹੀਲੇਬਾਜੀ ਤੇ ਭਾਈ ਜੀ ਨੂੰ ਲਾਲਚ ਦੇਣੇ

ਇਕ ਪੁਰਾਣਾ ਮੁੱਲਾਂ ਆਯਾ, ਲੱਗਾ ਵਾਅਜ਼ ਸੁਣਾਣੇ।
ਸਾਗਰ ਦੇ ਤਾਰੂ ਨੂੰ ਲੱਗਾ, ਛੱਪੜ ਛੰਭ ਵਿਖਾਣੇ।
"ਸੁਣ ਸ਼ਕਸਾ ! ਜੋ ਹੁਕਮ ਸ਼ਾਹ ਨੇ, ਤੇਰੇ ਲਈ ਸੁਣਾਯਾ।
ਤੇਰੀ ਖਾਸ ਭਲਾਈ ਦਾ ਹੈ, ਬੀੜਾ ਅਸਾਂ ਉਠਾਯਾ।
ਤੂੰ ਇਕ ਔਝੜ ਦੇ ਵਿਚ ਫਸ ਕੇ, ਬਿਰਥਾ ਉਮਰ ਗਵਾਈ।
ਕੁਫਰ ਅਤੇ ਬੇਖਬਰੀ ਦੇ ਵਿਚ, ਅਸਲੀ ਰਾਹ ਭੁਲਾਈ।
ਬਾਦਸ਼ਾਹ ਦਇਆਲੂ ਸਾਡਾ, ਜਾਲ ਕੁਫਰ ਦਾ ਤੋੜੇ।
ਰਾਹ ਖੁਦਾਈ ਦੇ ਵਲ ਖ਼ਲਕਤ ਬਦੋ ਬਦੀ ਫੜ ਮੋੜੇ।
ਖੀਰ ਖੁਆਈਏ ਬੰਨ੍ਹ, ਤੁਹਾਨੂੰ, ਖੇਚਲ ਆਪ ਉਠਾ ਕੇ।
ਰਾਹ ਖੁਦਾਈ ਦੱਸਦੇ ਫਿਰੀਏ, ਰੋਟੀ ਘਰ ਤੋਂ ਖਾ ਕੇ।
ਐਸੇ ਆਦਲ ਸ਼ਾਹ ਦਾ ਚਾਹੀਏ, ਦਿਲ ਥੀ ਸ਼ੁਕਰ ਬਜਾਯਾ।
ਜਿਸ ਨੇ ਤੁਸਾਂ ਜਹੰਨਮੀਆਂ ਹਿਤ, ਸ਼ਾਹੀ ਰਾਹ ਖੁਲਾਯਾ।
ਦੀਨ ਮੁਹੰਮਦੀ ਦੇ ਜੋ ਵੰਧੇ, ਕੀ ਕੀ ਦੱਸ ਸੁਣਾਵਾਂ।
ਇਕ ਖੂਬੀ ਨਾ ਵਰਣਨ ਹੋਵੇ, ਲੱਖ ਜੀਭ ਜੇ ਪਾਵਾਂ।

ਜੋ ਚਲ ਆਵੇ ਝੰਡੇ ਹੇਠਾਂ, ਤੋਬਾ ਮੁਖੋਂ ਉਚਾਰੇ।
ਉਸ ਦੇ ਪਾਪ ਕਮਾਏ ਪਿਛਲੇ, ਬਖਸ਼ੇ ਜਾਵਨ ਸਾਰੇ।
ਅੱਲਾ ਅੱਗੇ ਭਰੇ ਸ਼ਫਾਇਤ, ਆਪ ਰਸੂਲ ਖਲੋ ਕੇ।
ਵਿਚ ਬਹਿਸ਼ਤਾਂ ਉੱਮਤ ਤਾਈਂ, ਵਾੜੇ ਅੱਗੇ ਹੋ ਕੇ।
ਜਿਨ੍ਹਾਂ ਬਹਿਸ਼ਤਾਂ ਦੇ ਵਿਚ ਹਾਜ਼ਰ, ਹੂਰਾਂ ਤੇ ਗ਼ਿਲਮਾਨਾਂ।
ਪੱਖਾ ਝੱਲਣ ਟਹਿਲ ਕਮਾਵਣ, ਸੁਖ ਦੇਵਣ ਮਨ ਭਾਨਾ।
ਮੇਵੇਦਾਰ ਦਰੱਖ਼ਤ ਬਹਿਸ਼ਤਾਂ, ਦੇ ਵਿਚ ਐਸੇ ਲੱਗੇ।
ਜਿਸ ਫਲ ਦੇ ਵਲ ਨਜ਼ਰ ਉਠਾਓ, ਡਿੱਗੇ ਆ ਕੇ ਅੱਗੇ।
ਸੇਬ, ਖਜ਼ੂਰ, ਅੰਗੂਰ, ਸਾਉਗੀ, ਐਸੀ ਲੱਜ਼ਤ ਦੇਂਦੇ।
ਨਾ ਵਿਚ ਗਿਟਕ ਨਾ ਉੱਪਰ ਛਿੱਲੜ, ਘਿਉ ਦੇ ਘੁੱਟ ਭਰੇਂਦੇ।
ਨਹਿਰਾਂ ਵਗਣ ਸ਼ਰਾਬ ਦੀਆਂ ਕੰਢੇ 'ਤੇ ਧਰੀ ਸੁਰਾਹੀ।
ਜਦ ਜੀ ਆਵੇ ਭਰ ਭਰ ਪੀਵੇ ਕੋਈ ਨਹੀਂ ਮਨਾਹੀ।
ਹੋਰ ਆਰਾਮ ਜਗਤ ਵਿਚ ਜੇਹੜੇ, ਇਸ ਤੋਂ ਸੌ ਗੁਣ ਚੰਗੇ।
ਮੋਮਨ ਹੋਯਾਂ ਵਿਚ ਬਹਿਸ਼ਤਾਂ, ਆ ਮਿਲਦੇ ਅਣਮੰਗੇ।
ਪਰ ਜੋ ਕਾਫ਼ਰ ਹੋ ਕੇ ਮਰਦਾ, ਦੋਜ਼ਖ ਦੇ ਵਿਚ ਜਾਵੇ।
ਸ਼ੋਰ ਕੂਕਾਰਾਂ ਦੂਰੋਂ ਸੁਣ ਕੇ, ਲੋਹੂ ਸੁੱਕਦਾ ਜਾਵੇ।
ਕਈ ਹਜ਼ਾਰਾਂ ਮਣ ਦੇ ਪੱਥਰ, ਉੱਪਰ ਉਸ ਦੇ ਪੈਂਦੇ।
ਬਾਰ ਬਾਰ ਜਿਵਾ ਕੇ ਉਸ ਨੂੰ, ਵੈਰ ਫਰਿਸ਼ਤੇ ਲੈਂਦੇ।
ਸੋ ਤੂੰ ਦੀਨ ਕਬੂਲ ਅਸਾਡਾ, ਦੁਨੀਆਂ ਦਾ ਸੁਖ ਪਾਸੇਂ।
ਵਿਚ ਇਮਾਨ ਮੌਤ ਜਦ ਆਸੀ, ਸਿੱਧਾ ਜੰਨਤ ਜਾਸੇਂ।

## ਸਿਦਕ ਦੇ ਪੁੰਜ

## ਭਾਈ ਦਇਆਲਾ ਜੀ ਦਾ ਤਿਆਗ ਭਰਿਆ ਜਵਾਬ

ਭਾਈ ਦਇਆਲਾ ਜੀ ਬੋਲੇ, "ਸੁਣ ਮੁੱਲਾਂ ਉਪਕਾਰੀ।
ਜਾਣ ਲਈ ਮੈਂ ਤੇਰੀ ਤੇ, ਇਸ ਸ਼ਾਹ ਦੀ ਸੋਭਾ ਸਾਰੀ।
ਠੇਕਾ ਤੁਸਾਂ ਮੰਗਾਯਾ ਹੈ, ਜੰਨਤ ਦਾ ਕੋਈ ਜਾਣੇ।
ਜਾਇਦਾਦ ਹੈ ਘਰ ਦੀ ਬਣੀ, ਬਹਿਸ਼ਤ ਤੁਹਾਡੇ ਭਾਣੇ।
ਜਿਸ ਨੂੰ ਜੀ ਚਾਹੇ ਲੰਘਵਾਓ, ਚਾਹੇ ਪਰੇ ਹਟਾਓ।
ਚਾਹੇ ਵਿੱਚ ਬਹਿਸ਼ਤਾਂ ਘੱਲੋ, ਚਾਹੇ ਦੋਜ਼ਖ ਪਾਓ।
ਪਰਉਪਕਾਰ ਤੁਹਾਡੇ ਦਾ ਮੈਂ, ਕਰਦਾ ਸ਼ੁਕਰ ਜ਼ਰੂਰੀ।
ਪਰ ਮੈਨੂੰ ਤੇਰੇ ਵਾਕਾਂ ਉੱਪਰ, ਨਹੀਂ ਤਸੱਲੀ ਪੂਰੀ।

 

ਦੀਨ ਵਧਾਉਣ ਹੇਤ ਤੁਸਾਂ ਜੋ, ਚਾਈ ਧੱਕਾ ਸ਼ਾਹੀ।
ਦੇਸ਼ ਨਿਮਾਣੇ ਦੇ ਸਿਰ ਉੱਪਰ, ਆਂਦੀ ਘੋਰ ਤਬਾਹੀ।
ਜੇ ਹੈ ਦੀਨ ਤੁਹਾਡਾ ਚੰਗਾ, ਕਰੋ ਪਏ ਤਲਕੀਨਾ।
ਜਿਸ ਨੂੰ ਚੰਗਾ ਲੱਗੇਗਾ, ਓਹ ਲਾਊ ਦੇਰ ਰਤੀ ਨਾ।
ਸਿਦਕ ਯਕੀਨ ਭਰੋਸਾ ਕਰਕੇ, ਜੋ ਇਸਲਾਮ ਕਬੂਲੇ।
ਉਸ ਨੂੰ ਨਾਲ ਰਲਾਓ, ਪਰ ਨਾ ਪਾਓ, ਫੜ ਫੜ ਜੂਲੇ।
ਲਹੂ ਵਹਾ ਕੇ, ਡਰ ਦਿਖਲਾ ਕੇ ਜੇਕਰ ਦੀਨ ਵਧਾਯਾ।
ਉਹ ਮੋਮਨ ਕਾਹਦਾ ਹੋਵੇਗਾ, ਸਿਦਕ ਨ ਜਿਸ ਨੂੰ ਆਯਾ।

## ਹਉਮੈਂ ਤਿਆਗੀ ਦੇ ਲੱਛਣ

"ਹੂਰਾਂ ਗ਼ਿਲਮਾਨਾਂ ਅਰ ਜੰਨਤ ਦੇ, ਫ਼ਲ ਮੇਵੇ ਸਾਰੇ।
ਬੇਸ਼ਕ ਜੇਹੜਾ ਲੋਭੀ ਹੋਵੇ, ਉਸ ਨੂੰ ਲੱਗਣ ਪਿਆਰੇ।
ਪਰ ਮੈਂ ਤਾਂ ਮੁਰਦਾ ਹਾਂ ਮਨ ਦਾ, ਰਸ ਕਸ ਸਾਰੇ ਭੁੱਲੇ।
ਤ੍ਰਿਪਤੀ ਆਈ ਗੁਰੂ ਚਰਨਾਂ ਦੇ ਪੀ ਕੇ ਅੰਮ੍ਰਿਤ ਚੁੱਲੇ।
ਸੁਰਗ, ਨਰਕ, ਦੋਜ਼ਖ ਅਰ ਜੰਨਤ, ਸੱਭੇ ਲੱਥੇ ਜੀ ਤੋਂ।
ਵਾਰ ਛੱਡੀ ਤ੍ਰਿਭਵਣ ਦੀ ਮਾਯਾ, ਫੜ ਕੇ ਗੁਰਸਿੱਖੀ ਤੋਂ।
ਗੁਰਸਿੱਖੀ ਦੇ ਤੁੰਮੇ ਲੱਗਣ ਖਰਬੂਜ਼ੇ ਤੋਂ ਮਿੱਠੇ।
ਜੰਨਤ ਦੇ ਸੁਖ ਤੁੱਛ ਦਿਸਾਵਨ, ਜੋ ਸਿੱਖੀ ਦੇ ਸੁਖ ਡਿੱਠੇ।
ਆਤਮ ਮਦ ਦੀ ਮਸਤੀ ਦੇ ਵਿਚ ਆਵਣ ਇਹੋ ਹੁਲਾਰੇ।
ਅੱਖ ਪਰਤ ਨਾ ਵੇਖਣ ਨੂੰ, ਜੀ ਚਾਹੇ ਸੁਰਗ ਦੁਆਰੇ।
ਤਾਂ ਤੇ ਕ੍ਰਿਪਾ ਕਰੋ ਅਰ ਮੈਨੂੰ, ਹੋਰ ਨ ਬਹੁਤ ਅਕਾਓ।
ਆਤਮ ਰਸ ਮੇਰੇ ਵਿਚ, ਗੱਲਾਂ ਕਰਕੇ ਭੰਗ ਨਾ ਪਾਓ।
ਵਾਹਿਗੁਰੂ ਉਹ ਘੜੀ ਨ ਲਯਾਵੇ, ਧਰਮ ਤਯਾਗ ਕੇ ਜੀਵਾਂ।
ਨਾਮ ਅੰਮ੍ਰਿਤ ਦੇ ਬਾਝ ਅਧਰਮੀ, ਪਾਣੀ ਭੀ ਜੇ ਪੀਵਾਂ।
ਪਿਤਾ ਪ੍ਰਭੂ ਦੇ ਭਾਣੇ ਵਿਚ, ਦੁੱਖ ਭੀ ਜੇਕਰ ਆਵੇ।
ਗੁਰਸਿੱਖਾਂ ਨੂੰ ਓਸ ਸਮੇਂ ਵੀ, ਸੁਖ ਹੀ ਪਿਆ ਦਿਸਾਵੇ"।

## ਮੁੱਲਾਂ ਦੀ ਅਨੀਤੀ ਤੇ ਜ਼ੁਲਮ ਅਤੇ ਭਾਈ ਜੀ ਦੀ ਅਡੋਲਤਾ

ਖੱਟੇ ਦੰਦ ਹੋਏ ਮੁੱਲਾਂ ਦੇ, ਬੋਲ ਨ ਅੱਗੋਂ ਸੱਕੇ।
ਡੇਲੇ ਕੱਢੇ, ਲਾਲ ਕਰ ਚੇਹਰਾ, ਬਿਰ ਬਿਰ ਸਾਹਵੇਂ ਤੱਕੇ।

ਖਿਝ ਕੇ ਕਿਹਾ ਜਲਾਦਾਂ ਨੂੰ, "ਪਾਣੀ ਦੀ ਦੇਗ਼ ਤਪਾਓ।
ਅਰ ਇਸ ਮੂਜ਼ੀ ਕਾਫ਼ਰ ਨੂੰ ਉਸ ਦੇ ਵਿਚ ਤੁਰਤ ਬਿਠਾਓ"।
ਓਧਰ ਅੱਗ ਬਲੀ ਅਰ ਲੱਗਾ, ਤੱਤਾ ਹੋਵਣ ਪਾਣੀ।
ਏਧਰ ਭਾਈ ਦਿਆਲਾ ਜੀ ਨੇ, ਛੋਹੀ ਅੰਮ੍ਰਿਤ ਬਾਣੀ।
ਸ਼ਾਂਤ ਅਰ ਏਕਾਂਤ ਚਿੱਤ ਥੀਂ, ਜਪੁਜੀ ਸਾਹਿਬ ਉਚਾਰੀ।
ਕਰ ਅਰਦਾਸ ਅਕਾਲ ਪਾਸ, ਚੱਲਣ ਹਿਤ ਕਰੀ ਤਯਾਰੀ।
ਏਨੇ ਚਿਰ ਨੂੰ ਪਾਣੀ ਓਧਰ, ਲੱਗਾ ਖਾਣ ਉਬਾਲਾ।
ਫੜ ਜਲਾਦਾਂ ਵਿਚ ਬਿਠਾਯਾ, ਸਿਦਕੀ ਸਿੱਖ ਦਿਆਲਾ।
ਉੱਪਰ ਉਸ ਦੇ ਢੱਕਣ ਦੇ ਕੇ, ਅਪਣਾ ਪਾਪ ਛੁਪਾਂਦੇ।
ਮਤ ਅਕਾਸ਼ ਨਾ ਦੇਖ ਲਏ ਨਿਰਦਈ ਕੁਕਰਮ ਅਸਾਂ ਦੇ।
'ਸੀ' ਨਾ 'ਹਾਇ' ਅਵਾਜ਼ਾ ਆਯਾ, ਨਾ ਕੁਝ ਵਾਹਰ ਪਾਈ।
"ਵਾਹਿਗੁਰੂ" ਦੀ ਦੋ ਤਿੰਨ ਵਾਰੀ, ਦਿੱਤੀ ਵਾਜ ਸੁਣਾਈ।
ਤਰਵਰ ਬੈਠਾ ਪੰਛੀ ਸੀ ਇਕ, ਗੁਟਖੂੰ ਗੁਟਖੂੰ ਕਰਦਾ।
ਪਯਾਰੀ ਪਯਾਰੀ ਬੋਲ ਬੋਲੀਆ, ਮਨ ਸਭ ਦੇ ਸੀ ਹਰਦਾ।
ਉੱਡ ਗਿਆ ਅੱਜ ਤਿਆਗ ਆਲ੍ਹਣਾ, ਲੰਮੀ ਮਾਰ ਉਡਾਰੀ।
ਮੋਹ ਮੁਸਾਫਰਖਾਨੇ ਦਾ ਤੱਜ, ਚੜ੍ਹਿਆ ਉੱਚ ਅਟਾਰੀ।
ਖਿੜਯਾ ਫੁੱਲ ਬਗੀਚੇ ਦਾ, ਇਕ ਹੋਯਾ ਪੱਤਾ ਪੱਤਾ।
ਆਪਾ ਵਾਰ ਸੁਗੰਧ ਦੇ ਗਿਆ, ਕੁਰਬਾਨੀ ਵਿਚ ਮੱਤਾ।
ਦੁਨੀਆਂ ਨੂੰ ਸਿਖਲਾਇ ਤੁਰ ਗਿਆ, ਕੁਰਬਾਨੀ ਦੀ ਰੀਤੀ।
ਜਿੰਦੜੀ ਵਾਰ ਨਿਬਾਹੀ ਆਪਣੀ, ਧੁਰ ਸਿੱਖੀ ਦੀ ਪ੍ਰੀਤੀ।
ਲੀਹਾਂ ਪਾਈਆਂ ਹੋਰਾਂ ਖਾਤਰ, ਆਪਣਾ ਆਪ ਗੁਆ ਕੇ।
ਖੇਡ ਪ੍ਰੇਮ ਦੀ ਖੇਡ ਗਿਆ, ਤਲੀਆਂ ਪਰ ਸੀਸ ਟਿਕਾ ਕੇ।
ਆਪ ਪਾ ਗਿਆ ਪਦ ਅਬਿਨਾਸੀ, ਛੋੜ ਗਿਆ ਜਸ ਬਾਕੀ।
ਗੁਰਸਿੱਖੀ ਦੇ ਸਿਦਕ ਭਰੋਸੇ, ਦੀ ਦਿਖਲਾ ਕੇ ਝਾਕੀ।
ਵਾਹਿਗੁਰੂ ਦਰ ਪੈਧਾ ਪਹੁੰਚਾ, ਸੱਚਾ ਸਿਦਕ ਕਮਾ ਕੇ।
ਜੋਤ ਵਿਚ ਜਾ ਜੋਤ ਸਮਾਈ, ਚੋਲਾ ਪਰੇ ਹਟਾ ਕੇ।



**ਦੋਹਿਰਾ॥**

*ਤਨ ਛੋਟੇ ਸਾਹਸ ਬਡੇ, ਦਸਮ ਗੁਰੂ ਦੇ ਲਾਲ।*
*ਜਾਨਾਂ ਉੱਪਰ ਖੇਡ ਕੇ, ਧਰਮ ਲੈ ਗਏ ਨਾਲ।*
*ਸੱਯਾਦ ! ਤੇਰਾ ਦਿਲ ਭੀ ਹੈ ਪੱਥਰ ਕਿਹੋ ਜਿਹਾ?*
*ਗਰਮੀ ਨ ਠੰਢ, ਜਲ ਨ ਪਸੀਨਾ ਹੈ ਸਿੰਮਦਾ।*
*ਫੁੱਲਾਂ ਨੇ ਖਿੜ ਬਹਾਰ ਦਿਖਾਣੀ ਸੀ ਚਾਰ ਦਿਨ।*
*ਤੂੰ ਪਤਝੜੀ ਤੋਂ ਪ੍ਰਿਥਮ ਹੀ ਬਰਬਾਦ ਕਰ ਲਿਆ।*

## ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਜੀ ਦੀ ਧਰਮ ਜੁੱਧ ਵਿਚ ਸ਼ਹਾਦਤ

ਆ ਕੌਮ ! ਜ਼ਰਾ ਹੁਣ ਦੂਜੇ ਪਾਸੇ ਝਾਤ ਮਾਰੀਏ।
ਅਰ ਭਾਰਤ ਦੇ ਪ੍ਰਤਿਪਾਲ ਗੁਰੂ ਦੇ ਦੁਖ ਨਿਹਾਰੀਏ।
ਆਨੰਦ ਪੁਰੋਂ ਪਰਵਾਰ ਸਣੇ ਜਦ ਸਤਿਗੁਰ ਚੱਲੇ।
ਤੁਰਕਾਂ ਨੇ ਤੋੜ ਸੁਗੰਧ ਮਗਰ ਕਰ ਦਿੱਤੇ ਹੱਲੇ।
ਗਿਣਤੀ ਦੇ ਜੋਧੇ ਨਾਲ, ਚਿਰਾਂ ਦੇ ਭੁੱਖੇ ਭਾਣੇ।
ਅਰ ਦੂਜੇ ਪਾਸੇ ਤੁਰਕ ਫੌਜ ਦੇ ਕਟਕ ਮੁਹਾਣੇ।
ਇਕ ਪਾਸੇ ਉੱਚ ਸੁਮੇਰ, ਦੂਸਰੇ ਪਾਸੇ ਰਾਈ।
ਮੁੱਠੀ ਭਰ ਸਿੱਖਾਂ ਨਾਲ ਕਿਸ ਤਰ੍ਹਾਂ ਨਿਭੇ ਲੜਾਈ।
ਪਰ ਕਲਗੀਧਰ ਨੇ ਸ਼ੇਰ ਇਜੇਹੇ ਸਨ ਬਣਾਏ।
ਜੋ ਸਵਾ ਲੱਖ ਪਰ ਇੱਕ ਇੱਕ ਭਾਰੂ ਹੋਇ ਵਿਖਾਏ।
ਇਸ ਹਿੰਮਤ ਪਰ ਦਸਮੇਸ਼ ਡੱਟ ਗਏ ਸਾਹਵੇਂ ਹੋ ਕੇ।
ਅਰ ਦਿੱਤੇ ਓਹ ਜਵਾਬ ਵਿਚ ਮੈਦਾਨ ਖਲੋ ਕੇ।
ਰਹਿ ਗਏ ਤੁਰਕ ਹੈਰਾਨ ਬੀਰ ਸ਼ੇਰਾਂ ਦੇ ਅੱਗੇ।
ਜੋ ਇੱਕ ਇੱਕ ਸੌ ਸੌ ਨਾਲ, ਜੁੱਧ ਵਿਚ ਪੂਰਾ ਤੱਗੇ।
ਅੰਧੇਰੇ ਵਿਚ ਤਲਵਾਰ ਦਿੱਸਦੀ ਇਵੇਂ ਚਿਲ੍ਕਦੀ।
ਸਾਵਣ ਮਾਹ ਮੇਘਾਂ ਵਿਚ ਦਾਮਨੀ ਜਿਵੇਂ ਨਿਕਲਦੀ।
ਤੀਰਾਂ ਦਾ ਵੱਸੇ ਮੀਂਹ ਲਾਹੁੰਦਾ ਸੱਥਰ ਜਾਵੇ।
ਬੰਦੂਕਾਂ ਦੀ ਬੂਛਾੜ ਸੂਰਮੇ ਭੁੰਜ ਲਿਟਾਵੇ।
ਲੜ ਲੜ ਹੋ ਜਿਲਹਾਲ ਖ਼ਾਲਸੇ ਰੰਗ ਮਚਾਯਾ।
ਭੁੱਖ ਢਿੱਡਾਂ ਦੇ ਨਾਲ ਰੜੇ ਵਿਚ ਜੰਗ ਮਚਾਯਾ।

ਇਤਨੇ ਨੂੰ ਰਸਤਾ ਰੋਕ ਖੜੋਤਾ ਸਰਸਾ ਨਾਲਾ।
ਜਲ ਨਿਕਲੇ ਹੜ ਦੇ ਨਾਲ ਕੰਢਿਓਂ ਮਾਰ ਉਛਾਲਾ।
ਇਸ ਸਮੇਂ ਬੜਾ ਘਮਸਾਨ ਖ਼ਾਲਸੇ ਬੀਰ ਮਚਾਯਾ।
ਅਰ ਲੜ ਭਿੜ ਕੇ ਸਾਮਾਨ ਨਦੀ ਤੋਂ ਪਾਰ ਕਰਾਯਾ।
ਹੋ ਬਹੁਤੇ ਗਏ ਸ਼ਹੀਦ ਅਨੇਕਾਂ ਲਹੂ ਵਹਾ ਕੇ।
ਰੋਕੀ ਰੱਖੀ ਪਰ ਫੌਜ ਸਾਹਮਣੇ ਪਰ੍ਹਾ ਜਮਾ ਕੇ।
ਖਾਂਦੇ ਹਨ ਹਿੱਕਾਂ ਠੋਕ ਬਰਛੀਆਂ ਅਰ ਤਲਵਾਰਾਂ।
ਹੁੰਦੇ ਹਨ ਅੰਤ ਸ਼ਹੀਦ ਮਾਰ ਕੇ ਕਈ ਸਵਾਰਾਂ।
ਸਤਿਗੁਰੂ ਹੋ ਗਏਂ ਪਾਰ ਨਦੀ ਤੋਂ ਏਨੇ ਤਾਈਂ।
ਅਰ ਡੋਲੇ ਦਿੱਤੇ ਭੇਜ ਹੋਰਨੀ ਪਿੰਡੀਂ ਥਾਈਂ।
ਹੁਣ ਬਾਕੀ ਰਹਿ ਗਏ ਨਾਲ ਗੁਰੂ ਦੇ ਸੂਰੇ ਚਾਲੀ।
ਬਾਕੀ ਦੇ ਹੋਏ ਸ਼ਹੀਦ ਦੇਸ਼ ਦੀ ਰੱਖ ਵਿਖਾਲੀ।
ਚਾਲੀ ਬੀਰਾਂ ਦੇ ਨਾਲ ਸਤਿਗੁਰੂ ਤੁਰੇ ਅਗੇਰੇ।
ਅਰ ਹੱਲਾ ਕਰ ਚਮਕੌਰ ਜਾਇ ਕੇ ਪਾਏ ਡੇਰੇ।
ਇਕ ਟੁੱਟਾ ਜਿਹਾ ਮਕਾਨ ਮੰਗ ਕੇ ਛੌਣੀ ਪਾਈ।
ਬੈਠੇ ਸ਼ਸਤਰ ਸੰਭਾਲ ਛਿੜ ਪਈ ਫੇਰ ਲੜਾਈ।

## ਸਿੱਖ ਬੀਰਾਂ ਦੀਆਂ ਔਕੜਾਂ ਤੇ ਗੁਰ ਉਪਕਾਰ

ਉਸ ਪਾਸੇ ਤੁਰਕੀ ਫੌਜ ਦਸ 'ਲੱਖ' ਤੋਂ ਬਾਹਲੀ।
ਅਰ ਏਹ ਆਟੇ ਵਿਚ ਲੂਣ ਗੇਣਵੇਂ ਸੂਰੇ ਚਾਲੀ।
ਇਸ ਵੇਲੇ ਡਾਢੇ ਔਖ ਆਣ ਕੇ ਘੇਰਾ ਪਾਯਾ।
ਪਰ ਇਸ ਦੁੱਖ ਵਿਚ ਭੀ ਦੇਸ਼ ਰਖਜਕਾਂ ਜੀ ਨਾ ਢਾਯਾ।
ਇਕ ਸੂਰਾ ਤੇਗਾਂ ਧੂਹ ਵੈਰੀਆਂ ਸਾਹਵੇਂ ਆਵੇ।
ਅਰ ਵੜ ਤੁਰਕਾਨੀ ਖੇਤ ਗਾਜਰਾਂ ਵਾਂਗ ਮੁਕਾਵੇ।
ਸੌ ਸੌ ਦੋ ਦੋ ਸੌ ਮਾਰ ਅੰਤ ਨੂੰ ਪਾਣ ਸ਼ਹੀਦੀ।
ਜਾ ਪਹੁੰਚਣ ਸੱਚੇ ਧਾਮ ਪਾਲ ਕੇ ਪੀਰ ਮੁਰੀਦੀ।
ਅੰਦਰ ਸਤਿਗੁਰ ਜੀ ਆਪ ਬੈਠ ਕੇ ਵਿੱਚ ਚੁਬਾਰੇ।
ਆਪਣੇ ਹੱਥਾਂ ਦੇ ਨਾਲ ਚਲਾਵਨ ਤੀਰ ਕਰਾਰੇ।
ਬਾਣਾਂ ਦੀ ਛਿੜੀ ਫੁਹਾਰ ਸੌਣ ਦੀ ਘਟਾ ਭੁਲਾਵੇ।
ਛੁੱਟੇ ਜੋ ਕਮਾਨੋ ਤੀਰ ਵਿੰਨ੍ਹਦਾ ਦਸ ਦਸ ਜਾਵੇ।
ਪਰ ਓਧਰ ਭੀ ਸੀ ਤੁਰਕ ਫੌਜ ਅਨਗਿਣਤ ਖਲੋਤੀ।
ਤੀਰਾਂ ਦੀ ਵਰਖਾ ਨਾਲ ਨ ਸਾਰੀ ਜਾਇ ਪਰੋਤੀ।

ਵੀਹ ਪੰਛੀ ਗੁਰੂ ਦੇ ਸ਼ੇਰ ਕਿਲ੍ਹੇ ਤੋਂ ਬਾਹਰ ਨਿਕਲ ਕੇ।
ਹੋ ਚੁਕੇ ਸਨ ਸ਼ਹੀਦ ਅਨੇਕਾਂ ਤੁਰਕ ਕੁਚਲ ਕੇ।
ਪਰ ਤੁਰਕੀ ਦਲ ਦਾ ਜ਼ੋਰ ਪਲੋ ਪਲ ਵਧਦਾ ਜਾਵੇ।
ਅਰ ਹੱਲਾ ਗੱਲਾ ਬੋਲ ਇਨ੍ਹਾਂ ਪਰ ਚੜ੍ਹਦਾ ਆਵੇ।

## ਸਾਹਿਬਜ਼ਾਦੇ ਅਜੀਤ ਸਿੰਘ ਜੀ ਦੀ ਪਿਤਾ ਤੋਂ ਰਣਿ ਭੂਮੀ ਵਿਚ ਸਾਹਮਣੇ ਸ਼ਹੀਦ ਹੋਣ ਦੀ ਆਗਿਆ ਮੰਗਣੀ

ਸਾਹਿਬ ਅਜੀਤ ਸਿੰਘ, ਲਾਲ ਗੁਰੂ ਸਾਹਿਬ ਦੇ ਵੱਡੇ।
ਇਹ ਦੇਖ ਮਚੀ ਘਮਸਾਨ ਪ੍ਰੇਮ ਦੇ ਹੰਝੂ ਛੱਡੇ।
ਉੱਠ ਖੜੇ ਹੋਇ ਹੱਥ ਜੋੜ ਆਗਿਆ ਲੈਣੀ ਚਾਹੀ।
"ਹੇ ਪਿਤਾ ! ਹੁਕਮ ਜੇ ਹੋਇ ਤਾਂ ਮੈਂ ਭੀ ਬਣਾਂ ਸਿਪਾਹੀ।
ਦਿਖਲਾ ਕੇ ਆਪਣਾ ਹੱਥ ਇਨ੍ਹਾਂ ਦੀ ਗਰਦਨ ਤੋੜਾਂ।
ਅਰ ਵਧੀ ਆਉਂਦੀ ਫੌਜ ਆਪਣੇ ਅੱਗੋਂ ਹੋੜਾਂ"।

## ਸਤਿਗੁਰਾਂ ਦੀ ਸਾਹਿਬਜ਼ਾਦੇ ਨੂੰ ਪ੍ਰਵਾਨਗੀ

ਸਤਿਗੁਰ ਸੁਣ ਕੇ ਇਹ ਵਾਕ ਹੱਸ ਕੇ ਹੁਕਮ ਸੁਣਾਯਾ,
"ਹੇ ਪੁਤ੍ਰ ! ਬੀਰ ਬਣ ਚਾਹੀਏ ਏਥੇ ਜ਼ੋਰ ਦਿਖਾਯਾ।
ਛਤ੍ਰੀ ਦਾ ਹੈ ਇਹ ਫਰਜ਼ ਧਰਮ ਤੇ ਤੇਗ ਚਲਾਵੇ,
ਆਪਣੇ ਸਰੀਰ ਨੂੰ ਵਾਰ ਦੁਖੀ ਦੀ ਜਾਨ ਬਚਾਵੇ।
ਤੂੰ, ਧੰਨ ਭਾਗ, ਲੱਖ ਜਾਹੁ ਸ਼ੇਰ ਬਣ ਹੱਲਾ ਕਰ ਲੈ,
ਅਰ ਭੇਡਾਂ ਦਾ ਦਲ ਗਰਜ ਮਾਰ ਕੇ ਅੱਗੇ ਧਰ ਲੈ"।
ਇਹ ਪਾਇ ਪਿਤਾ ਦਾ ਹੁਕਮ ਸਾਹਿਬ ਨੇ ਕਰੀ ਸਵਾਰੀ,
ਹੋਇ ਤਿਆਰ ਲੈ ਨੇਜ਼ਾ ਢਾਲ ਅਤੇ ਤਲਵਾਰ ਸੰਭਾਰੀ।
ਦੋ ਚਾਰ ਬਹਾਦੁਰ ਸਿੰਘ ਆਪਣੇ ਪਿੱਛੇ ਲਾਏ,
ਅਰ ਉੱਚੀ ਫਤਿਹ ਗਜਾਇ ਜੁੱਧ ਭੂਮੀ ਵਿਚ ਆਏ।
ਸ਼ੇਰਾਂ ਵਤ ਗਰਜਾਂ ਮਾਰ ਆਣ ਇਉਂ ਖੰਡੇ ਵਾਹੇ,
ਇਕ ਪਲਕ ਵਿੱਚ ਅਣਗਿਣਤ ਤੁਰਕਾਂ ਦੇ ਆਹੂ ਲਾਹੇ।
ਜਿਉਂ ਖੇਤੀ ਦੀ ਕਿਰਸਾਣ ਥੱਲਿਓਂ ਕਰੇ ਸਫਾਈ।
ਤਿਉਂ ਤੁਰਕਾਂ ਦੀ ਇਸ ਬੀਰ ਬਾਂਕੁਰੇ ਘਿਟੀ ਲਾਹੀ।

## ਛੱਤਰੀ ਧਰਮ ਦੀ ਸ੍ਰੇਸ਼ਟਤਾ ਨਿਬਾਹ ਦਿੱਤੀ

ਮੁਰਦਿਆਂ ਦੇ ਢੇਰਾਂ ਵਿਚੋਂ ਆਪ ਸੇ ਰੁਕ ਰੁਕ ਤੁਰਦੇ।
ਲਹੂ ਦੇ ਵਹਿਣਾਂ ਵਿਚ ਤਾਰੀਆਂ ਲੈਂਦੇ ਮੁਰਦੇ।

ਇਹ ਦੇਖ ਬਹਾਦੁਰ ਗੁਰੂ ਪੁਤ੍ਰ ਦਾ ਹੱਲਾ ਗੱਲਾ;
ਤੁਰਕੀ ਦਲ ਇਕ ਜ਼ਬਾਨ ਪੁਕਾਰੇ 'ਤੋਬਾ ਅੱਲਾ'।
ਜਿਸ ਪਾਸੇ ਨੂੰ ਇਹ ਲਾਲ ਉਠਾਂਦਾ ਤੇਗ਼ਾ ਜਾਵੇ;
ਉਸ ਪਾਸੇ ਤੇਗ਼ ਚਲਾਇ ਲਹੂ ਦੇ ਵਹਿਣ ਵਗਾਵੇ।
ਵੈਰੀ ਦੇ ਵਾਰਾਂ ਨਾਲ ਫੱਟ ਹਨ ਪਏ ਬਥੇਰੇ।
ਪਰ ਫਿਰ ਭੀ ਮਾਰੋ ਮਾਰ ਕਰੇਂਦਾ ਜਾਇ ਅਗੇਰੇ।
ਜਾ ਪਹੁੰਚਾ ਦਲ ਵਿਚਕਾਰ ਤੇਗ਼ ਦੀ ਪਯਾਸ ਬੁਝਾਂਦਾ।
ਵੈਰੀ ਦੇ ਲਹੂ ਨਾਲ ਧਰਨਿ ਪਰ ਰੰਗ ਖਿੰਡਾਂਦਾ।
ਹੁਣ ਰੱਜ ਗਈ ਤਲਵਾਰ ਲਹੂ ਨੂੰ ਵੀਟ ਵੀਟ ਕੇ।
ਤੁਰਕਾਂ ਨੇ ਲੀਤਾ ਘੇਰ ਦੰਦੀਆਂ ਮੀਟ ਮੀਟ ਕੇ।
ਫੌਜਾਂ ਦਾ ਸੂਬੇਦਾਰ ਆ ਗਿਆ ਵੈਰੀ ਘੇਰੇ।
ਛਾ ਗਿਆ ਬੱਦਲਾਂ ਘੁੰਡ। ਚੰਦ ਦੇ ਚਾਰ ਚੁਫੇਰੇ।
ਕੱਲਾ ਕਰਦਾ ਹੈ ਵਾਰ ਅਨੇਕਾਂ ਵਾਰਾਂ ਅੱਗੇ।
ਪਰ ਕਦ ਤਕ ਇਕ ਤਲਵਾਰ ਹਜ਼ਾਰਾਂ ਅੱਗੇ ਤੱਗੇ।
ਹੋ ਗਿਆ ਬੀਰ ਕੁਰਬਾਨ ਦੇਸ਼ ਦੀ ਰਖਯਾ ਕਰਦਾ।
ਗੁਰੂ ਗੋਬਿੰਦ ਸਿੰਘ ਦਾ ਲਾਲ ਤੁਰ ਗਿਆ ਲੜਦਾ ਲੜਦਾ।
ਸ੍ਰੀ ਕਲਗ਼ੀਧਰ ਜੀ ਪਾਸ ਖਬਰ ਜਦ ਪਹੁੰਚੀ ਆ ਕੇ।
ਤਦ ਕੀਤਾ ਸ਼ੁਕਰ ਅਕਾਲ, ਉਨ੍ਹਾਂ ਨੇ ਹਥ ਉਠਾ ਕੇ।
ਹੋ ਗਿਆ ਲਾਲ ਕੁਰਬਾਨ ਦੇਸ਼ ਦੀ ਟਹਿਲ ਕਮਾਈ।
ਅਰ ਪਾਲ ਛੱਤਰੀ ਧਰਮ ਪਿੱਠ ਨਹਿੰ ਪਰਤ ਵਿਖਾਈ।
ਉਹ ਵਿਚ ਗਗਨ ਦੇ ਜਾਇ ਬੜਾ ਪਰਕਾਸ਼ ਕਰੇਗਾ।
ਅਰ ਦੇਸ਼ ਸੀਸ ਪਰ ਪਿਆ, ਪਾਪ ਅੰਧੇਰ ਹਰੇਗਾ।
ਕਰ ਗਿਆ ਸੁਰਖਰੂ ਜਿੰਦ, ਸੀਸ ਸੇਵਾ ਪਰ ਲਾ ਕੇ।
ਅਰ ਪਿਤਾ ਪ੍ਰਭੂ ਦੇ ਭਾਣੇ ਅੰਦਰ ਪ੍ਰਾਣ ਘੁਮਾ ਕੇ।

## ਛੋਟੇ ਸਾਹਿਬਜ਼ਾਦੇ ਦੀ ਪਿਤਾ ਅੱਗੇ ਅਰਦਾਸ ਤੇ ਯੁੱਧ ਦੀ ਪ੍ਰਵਾਨਗੀ ਲਈ ਅਰਜ਼ੋਈ

**ਦੋਹਿਰਾ॥**

*ਛੋਟੇ ਲਾਲ ਜੁਝਾਰ ਸਿੰਘ, ਲਾਡ ਪਲੇ ਸੁਕੁਮਾਰ।*
*ਬਲੀਦਾਨ ਹਿਤ ਗੁਰੂ ਜੀ ਹੱਥੀਂ ਕਰਨ ਤਿਆਰ।*

ਸ੍ਰੀ ਗੁਰੂ ਹੁਣ ਸਾਹਿਬ ਜੁਝਾਰ ਸਿੰਘ ਵਲ ਦੇਖਣ ਲੱਗੇ।
ਇਤਨੇ ਨੂੰ ਹੱਥ ਜੋੜ ਖੜੋਤੇ ਉਹ ਆ ਅੱਗੇ।

 

ਕੀਤੀ ਨਿਉਂ ਅਰਦਾਸ ਪਿਤਾ ਪਹਿ ਪ੍ਰੇਮੀ ਹਿਰਦੇ।
"ਹੇ ਨਾਥ ! ਸ਼ਤਰੂ ਹੁਣ ਆ ਪਹੁੰਚੇ ਹਨ ਉੱਪਰ ਸਿਰ ਦੇ।
ਤੁਰ ਗਏ ਅਜੀਤ ਸਿੰਘ ਬੀਰ ਇਨ੍ਹਾਂ ਦੇ ਸੀਸ ਕੱਟ ਕੇ।
ਅਰ ਹੋ ਗਏ ਸਿੰਘ ਸ਼ਹੀਦ ਬੀਰਤਾ ਨਾਮ ਖੱਟ ਕੇ।
ਹੁਣ ਬਾਕੀ ਹਨ ਦਸ ਸਿੰਘ ਅਸਾਡੇ ਨਾਲ ਰਹਿ ਗਏ।
ਬਾਕੀ ਦਲਾਂ ਦੇ ਘਮਸਾਨ ਵਿਚ ਹਨ ਘਾਣ ਲਹਿ ਗਏ।
ਜੇ ਹੁਕਮ ਦਿਓ ਤਦ ਮੈਂ ਭੀ ਕਰਨ ਲੜਾਈ ਜਾਵਾਂ।
ਅਰ ਮਾਰ ਮਾਰ ਕੇ ਵੈਰੀ ਦਲ ਨੂੰ ਪਰੇ ਹਟਾਵਾਂ।
ਮੈਂ ਬਾਲਕ ਹਾਂ ਪਰ ਜੁੱਧ ਵਿਚ ਨਹਿਂ ਮੂਲ ਡਰਾਂਗਾ।
ਇਹ ਬਰਛੀ ਵਾਹ ਕੇ ਕਈਆਂ ਦਾ ਸੰਘਾਰ ਕਰਾਂਗਾ।
ਅਰ ਰਣ ਵਿਚ ਬਹੁਤੇ ਮਾਰ ਜੇ ਕਦੀ ਆਪ ਮਰ ਗਿਆ।
ਤਦ ਸਮਝ ਲਿਓ ਇਕ ਪੁਤ੍ਰ ਜਿੰਦ ਕੁਰਬਾਨ ਕਰ ਗਿਆ।
ਆਏ ਹਾਂ ਓੜਕ ਅਸੀਂ ਜਗਤ 'ਤੇ ਟਹਿਲ ਵਾਸਤੇ।
ਫਿਰ ਮਰਨੇ ਦਾ ਅਫਸੋਸ ਕਰੋਗੇ ਆਪ ਕਾਸ ਤੇ?
ਆਗਯਾ ਬਖਸ਼ੋ ਕਿਰਪਾਲ ਹੋਇ ਕੇ ਜੁਧ ਕਰਨ ਦੀ।
ਸਦਕੇ ਕਰਕੇ ਇਹ ਜਿੰਦ ਦੇਸ਼ ਦਾ ਕਸ਼ਟ ਹਰਨ ਦੀ"।
ਬਾਰਾਂ ਬਰਸਾਂ ਦੇ ਲਾਲ ਬੀਰ ਦੀ ਸ਼ੁਭ ਅਰਜੋਈ।
ਸੁਣ ਬੀਰ ਪਿਤਾ ਨੂੰ ਅਤਿ ਪ੍ਰਸੰਨਤਾ ਮਨ ਵਿਚ ਹੋਈ।

## ਪਿਤਾ ਨੇ ਕੁਰਬਾਨੀ ਦੀ ਬਹੂ ਪ੍ਰਨਾਉਣ ਲਈ ਪੁੱਤਰ ਨੂੰ ਮੌਤ ਦਾ ਗਾਨਾ ਬੰਨ੍ਹਾ ਕੇ ਜਾਂਞੀਆਂ ਦੀ ਥਾਂ ਸੂਰੇ ਤੇ ਸਾਮਾਨ ਦੀ ਥਾਂ ਤੀਰ ਕਟਾਰ ਸਜਾ ਕੇ ਤਿਆਰ ਕੀਤਾ

ਬੋਲੇ ; "ਹਾਂ ਲਾਲ ! ਜ਼ਰੂਰ ਜੁੱਧ ਵਿਚ ਜਲਦੀ ਜਾਓ।
ਘਮਸਾਨ ਵੈਰੀਆਂ ਨਾਲ ਜਾਇ ਕੇ ਖੂਬ ਮਚਾਓ"।
ਇਹ ਕਹਿ ਕੇ ਕੀਤਾ ਤਯਾਰ ਆਪਣੇ ਪਾਸ ਬਿਠਾ ਕੇ।
ਲਾੜੇ ਦਾ ਰੂਪ ਬਣਾਇ ਪਹਿਨਾਏ ਨਵੇਂ ਪੁਸ਼ਾਕੇ।
ਛੋਟੀ ਜੇਹੀ ਤਲਵਾਰ ਹੱਥ ਦੇ ਵਿਚ ਫੜਾਈ।
ਅਰ ਬੜੇ ਪਯਾਰ ਦੇ ਨਾਲ ਕਿਹਾ ਲੌ ਕਰੋ ਚੜ੍ਹਾਈ।
ਹਾਂ ! ਐਸ ਸਮੇਂ ਕੋਈ ਪਿਤਾ ਹੌਸਲਾ ਕਰ ਸਕਦਾ ਹੈ।
ਕੋਈ ਬੀਰ ਹ੍ਰਿਦਾ ਇਸ ਤਰ੍ਹਾਂ ਦੁਖ ਨੂੰ ਜਰ ਸਕਦਾ ਹੈ?
ਇਹ ਦਿੱਸਦਾ ਸੀ ਪਰਤੱਖ ਵਰਤ ਜਾਵੇਗਾ ਭਾਣਾ।
ਇਸ ਬੱਚੇ ਰਣ ਵਿਚ ਜਾਇ ਪਰਤ ਕੇ ਮੁੜ ਨਹਿ ਆਣਾ।

ਪਰ ਦੇਸ਼ ਪਯਾਰ ਦੀ ਅਗਨ ਲਗਨ ਸੀ ਐਸੀ ਲਾਈ।
ਦੀਨਾਂ ਦੀ ਰੱਖਯਾ ਹੇਤ ਤਲੀ ਪਰ ਜਾਨ ਟਿਕਾਈ।
ਇਹ ਮਨ ਵਿਚ ਸੀ ਅਭਿਲਾਖ, ਆਪਣਾ ਸਰਬੰਸ ਲਾ ਕੇ।
ਲੈਣਾ ਹੈ ਦੇਸ਼ ਬਚਾਇ, ਪੁੱਤ੍ਰ ਵਿਚ ਜੰਗ ਕਟਾ ਕੇ।
ਇਸ ਪਰੁਪਕਾਰ ਦੇ ਚਾਉ ਚਿੱਤ ਵਿਚ ਡੇਰਾ ਪਾਯਾ।
ਅਰ ਲਾਲ ਤੋਰਦਿਆਂ ਗੁਰੂ ਰਤਾ ਨਹਿ ਮਨ ਭਰਮਾਯਾ।
ਐਉਂ ਸਜ ਸਜਾ ਕੇ ਕੁਮਾਰ ਕਰਾਈ ਤੁਰਤ ਚੜ੍ਹਾਈ।
ਅਰ ਪੰਜ ਸਿੰਘਾਂ ਦੀ ਫੌਜ ਤਾਬਿਆ ਨਾਲ ਕਰਾਈ।
ਇਹ ਸਮਾਂ ਭਿ ਕਿਹਾ ਅਚਰਜ ਜਿਹਾ ਅਰ ਦਰਦਮਈ ਸੀ।
ਇਕ ਪਿਤਾ ਪੁਤ੍ਰ ਦੀ ਆਂਦਰ ਮਾਨੋ ਟੁੱਟ ਰਹੀ ਸੀ।
ਸੱਤਜ ਧਰਮ ਵਾਸਤੇ ਪਿਤਾ ਪੁੱਤਰ ਨੂੰ ਤੋਰ ਰਿਹਾ ਸੀ।
ਕੁਰਬਾਨ ਕਰਨ ਹਿਤ ਜਿਗਰੋਂ ਬੋਟੀ ਤੋੜ ਰਿਹਾ ਸੀ।
ਸਾਹਿਬ ਜੁਝਾਰ ਸਿੰਘ ਲਾੜਾ ਬਣ ਕੇ ਘੋੜੀ ਚੜ੍ਹਿਆ।
ਹੱਥ ਗਾਨਾ ਮੌਤ ਬਨ੍ਹਾਇ ਯੁੱਧ ਭੂਮੀ ਵਿਚ ਵੜਿਆ।
ਸੂਰੇ ਹਨ ਜਾਂਞੀ ਨਾਲ ਜਾ ਰਹੇ ਕਾਜ ਕਰਾਵਨ।
ਅਰ 'ਕੁਰਬਾਨੀ ਦੀ ਮੌਤ' ਬਹੂ ਦੇ ਨਾਲ ਵਿਆਹਨ।

## ਦੇਸ਼ ਦੇ ਕਸ਼ਟਾਂ ਦੀ ਜਗ ਵੇਦੀ ਵਿਚ ਆਹੂਤੀ

ਜਗ ਵੇਦੀ ਸੀ ਤੱਯਾਰ ਦੇਸ਼ ਦੇ ਕਸ਼ਟਾਂ ਵਾਲੀ।
ਇਹ ਹਵਨ ਹੋਣ ਨੂੰ ਚਲੇ ਚਿੱਤ ਵਿਚ ਧਾਰ ਖੁਸ਼ਾਲੀ।
ਮਨ ਰਿਹਾ ਉਛਾਲੇ ਮਾਰ ਭੁਜਾਂ ਵਿਚ ਜੋਸ਼ ਭਰ ਗਿਆ।
ਅੱਖਾਂ ਵਿਚ ਪ੍ਰੇਮ ਖੁਮਾਰ ਭਵਾਂ ਪਰ ਰੋਹ ਚੜ੍ਹ ਗਿਆ।
ਨਿਕਲੇ ਕਿਲਕਾਰੇ ਮਾਰ ਬੀਰ ਰਸ ਮੱਤੇ ਸੂਰੇ।
ਹਿਰਦੇ ਹਨ ਬੇ-ਪਰਵਾਹ, ਪ੍ਰੇਮ ਦੀ ਮਦ ਵਿਚ ਪੂਰੇ।
ਹੋਲੀ ਇਕ ਦਈ ਮਚਾਇ ਵਿਚ ਮੈਦਾਨ ਉਤਰ ਕੇ।
ਲੋਥਾਂ ਦੇ ਲਾਏ ਢੇਰ ਤੇਗ਼ ਨੇ ਟੋਟੇ ਕਰ ਕੇ।
ਵੈਰੀ ਦੇ ਹਿਰਦੇ ਜਾਇ ਖੁੱਭੇ ਜਦ ਤੇਜ਼ ਕਟਾਰੀ।
ਇਉਂ ਨਿਕਲੇ ਲੋਹੂ ਧਾਰ ਫਾਗ ਦੀ ਜਿਉਂ ਪਿਚਕਾਰੀ।
ਬਿਜਲੀ ਵਤ ਚਿਲਕ ਕਟਾਰ ਪਏ ਵੈਰੀ ਪਰ ਜਾ ਕੇ।
ਅਰ ਉੱਠੇ ਹੋ ਕੇ ਲਾਲ ਲਹੂ ਵਿਚ ਪਯਾਸ ਬੁਝਾ ਕੇ।
ਇਕ ਪਲਕ ਝਲਕ ਵਿਚ ਰੰਗ ਬਾਲ ਨੇ ਉਹ ਦਿਖਲਾਯਾ।
ਲਹੂ ਦਾ ਇਕ ਦਰਯਾਇ ਧਰਤ 'ਤੇ ਚਾਇ ਵਗਾਯਾ।

ਵੈਰੀ ਦਲ ਤੋਬਾ ਤੋਬਾ ਪੁਕਾਰੇ ਦੇਖ ਲੜਾਈ।
ਇਕ ਮਧਰੀ ਜਿਹੀ ਕਟਾਰ ਕਿਸਤਰ੍ਹਾਂ ਕਰੇ ਸਫਾਈ।
ਕਰ ਲਿਆ ਮੈਦਾਨ ਸਫ਼ਾਇ ਬਾਲ ਨੇ ਜਵ੍ਹਾ ਜਮਾ ਕੇ।
ਹੁਣ ਵੈਰੀ ਅੜੇ ਨ ਕੋਇ ਬੀਰ ਦੇ ਸਾਹਵੇਂ ਆ ਕੇ।
ਓੜਕ ਸੀਗਾ ਇਕ ਬਾਲ, ਜੁੱਧ ਨੇ ਬਾਂਹ ਥਕਾਈ।
ਸਭ ਤਨ ਦਾ ਮੁੜ੍ਹਕਾ ਚੋਇ ਪਯਾਸ ਨੇ ਜੀਭ ਸੁਕਾਈ।
ਹੁਣ ਪਿਛੇ ਮੋੜੀ ਵਾਗ ਵਾਹਿਗੁਰੂ ਫਤ੍ਹੇ ਗਜਾ ਕੇ।
ਪੀ ਆਈਏ ਪਾਣੀ, ਫੇਰ ਲੜਾਂਗੇ ਕੁਝ ਸੁਸਤਾ ਕੇ।

**ਦੋਹਿਰਾ॥**

*ਕਲਗੀਧਰ ਜੀ ਦੇਖ ਕੇ ਦਿਤਾ ਪਿਛੇ ਮੋੜ।*
*ਪਾਣੀ ਖਾਤਰ ਛੱਤ੍ਰੀ ਮੁੜੇ ਨ ਰਣ ਨੂੰ ਛੋੜ।*

## ਹੇ ਪੁੱਤਰ! ਛੱਤ੍ਰੀ ਧਰਮ ਨੂੰ ਪੂਰਾ ਨਿਬਾਹੋ ਏਹੋ ਅਕਾਲ ਪੁਰਖ ਦਾ ਸੰਕੇਤ ਹੈ

ਜਦ ਆ ਕੇ ਬਾਂਕੇ ਬੀਰ ਮੰਗਿਆ ਗੁਰ ਤੋਂ ਪਾਣੀ।
ਤਦ ਦੇਸ਼ ਹਿਤੈਸ਼ੀ ਪਿਤਾ ਹੱਸ ਕੇ ਉਚਰੀ ਬਾਣੀ।
ਇਤਨੇ ਤੁਰਕਾਂ ਦਾ ਖ਼ੂਨ ਤੇਗ ਨੂੰ ਆਪ ਪਿਲਾਯਾ।
ਅਰ ਆਪਣੇ ਪਾਣੀ ਹੇਤ, ਪੁਤ੍ਰ ! ਤੂੰ ਐਥੇ ਆਯਾ।
ਇਹ ਛੱਤ੍ਰੀ ਦਾ ਕਰਤਵਜ ਨਹੀਂ ਮੁੜ ਪਿੱਛੇ ਆਣਾ।
ਇਕ ਤੁੱਛ ਪਯਾਸ ਦੇ ਦੁੱਖ ਵਾਸਤੇ ਸਮਾਂ ਗੁਆਣਾ।
ਤੇਰੇ ਇਤਨੇ ਸੁਸਤਾਉ ਵਿਖੇ ਵੈਰੀ ਦਲ ਭਾਰਾ।
ਤਾਜ਼ਾ ਹੋ ਜਾਸੀ ਫੇਰ ਚਲੇਗਾ ਕੁਝ ਨਾ ਚਾਰਾ।
ਤਾਂ ਤੇ ਮੁੜ ਪਿਛੇ ਜਾਹੁ , ਜੁੱਧ ਵਿਚ ਪਯਾਸ ਬੁਝਾਣੀ।
ਹੁਣ ਮਿਲਸੀ ਜਾ ਪਰਲੋਕ ਤੁਹਾਨੂੰ ਠੰਢਾ ਪਾਣੀ।
ਇਹ ਸੁਣ ਕੇ ਲਾਲ ਮਸੂਮ ਉਛਲਿਆ ਦੂਣ ਸਵਾਯਾ।
ਅਰ ਛੱਤ੍ਰੀ ਧਰਮ ਨਿਭਾਣ ਪਿਆਸਾ ਫਿਰ ਮੁੜ ਆਯਾ।
ਆ ਰਣ ਵਿਚ ਫੇਰੀ ਤੇਗ਼ ਅਨੇਕਾਂ ਤੁਰਕ ਮੁਕਾਏ।
ਕਰਦੇ ਕਰਦੇ ਸੰਘਾਰ ਅੰਤ ਪਰਲੋਕ ਸਿਧਾਏ।
ਇਕ ਨਿੱਕੀ ਜੇਹੀ ਜਿੰਦ ਘੁਮਾ ਕੇ ਦੇਸ਼ ਬਚਾਇਆ।
ਅਕਾਸ਼ਾਂ ਉੱਪਰ ਜਾਇ ਪਿਤਾ ਦਰਸ਼ਨ ਪਾਇਆ।
ਆਪਣਾ ਤਨ ਦਿੱਤਾ ਵਾਰ ਧਰਮ ਦੀ ਆਣ ਬਚਾਈ।
ਮੁਕਤੀ ਦੇ ਅੰਮ੍ਰਿਤ ਕੁੰਡ ਤੀਰ ਜਾ ਤ੍ਰਿਪਤੀ ਪਾਈ।

**ਦੋਹਿਰਾ॥**

*ਧਰਮ ਜੁੱਧ ਵਿੱਚ ਜੂਝ ਕੇ ਦਸਮ ਗੁਰੂ ਦੇ ਲਾਲ।*
*ਜਸ ਦਾ ਟਿੱਕਾ ਲੈ ਗਏ ਜਗ ਤੋਂ ਆਪਣੇ ਨਾਲ।*

## ਦੇਸ਼ ਦਾ ਧਰਮ ਤੇ ਸੱਤਿਆ ਜਾਨਾਂ ਵਾਰ ਕੇ ਬਚਾ ਲਈ

**ਕਬਿੱਤ॥**

ਜੂਝ ਗਏ ਜੁੱਧ ਵਿਚ ਲਾਲ ਦਸਮੇਸ਼ ਜੀ ਦੇ,
ਦੇਸ਼ ਦਾ ਧਰਮ ਅਤੇ ਸੱਤਿਆ ਬਚਾਇ ਕੇ।
ਗਏ ਪਰਲੋਕ ਮੁਖ ਉੱਜਲ ਦਿਦਾਰ ਦੇਣ,
ਜੱਸ ਤੇ ਬਹਾਦਰੀ ਦਾ ਟਿੱਕਾ ਮੱਥੇ ਲਾਇ ਕੇ।
ਪੋਹ ਦਿਨ ਅੱਠਵੀਂ ਦੀ ਯਾਦਗਾਰ ਅੱਜ ਤੀਕ,
ਵਿਚ ਚਮਕੌਰ ਦੇ ਲੁਕਾਈ ਜੁੜੇ ਆਇ ਕੇ।
ਧਰਮੀਆਂ ਦੀ ਯਾਦ ਸਦਾ ਜੱਗ 'ਤੇ ਅਟੱਲ ਰਹੇ,
ਢੁੱਕਦੀਆਂ ਸੰਗਤਾਂ ਨੂੰ ਵੇਖ ਲਵੋ ਜਾਇ ਕੇ।

## ਗੁਰੂ ਜੀ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ

ਸ੍ਰੀ ਕਲਗੀਧਰ ਜਦ ਸੁਣੀ ਜੂਝ ਗਯਾ ਪੁਤ੍ਰ ਪਿਆਰਾ।
ਤਦ ਧੰਨਜਵਾਦ ਅਕਾਲ ਪੁਰਖ ਦੇ ਪਾਸ ਉਚਾਰਾ।
ਹੇ ਕਰੁਣਾ ਮਯ ! ਇਹ ਦਾਤ ਆਪ ਦੀ ਬਖਸ਼ੀ ਹੋਈ।
ਸਾਡੇ ਪਹਿ ਸੀਗ ਅਮਾਨ ਨਹੀਂ ਸੀ ਦਾਵਾ ਕੋਈ।
ਚੰਗਾ ਹੋਯਾ ਇਹ ਜੂਝ ਜੰਗ ਵਿਚ ਜਾ ਰਹੇ ਹਨ।
ਅਪਨਾ ਕਰ ਸਫਲਾ ਜਨਮ ਆਪ ਪਹਿ ਆਇ ਰਹੇ ਹਨ।
ਬਖ਼ਸ਼ਸ਼ ਇਨ੍ਹਾਂ ਪਰ ਕਰੋ ਆਪਣੇ ਚਰਨੀਂ ਲਾਣਾ।
ਅਰ ਦੁਖੀ ਦੇਸ਼ ਪਰ ਸੀਘਰ ਆਪਣੀ ਮੇਹਰਵਸਾਣਾ।

## ਇਕ ਪਾਸੇ ਸਤਿਗੁਰੂ ਗੋਬਿੰਦ ਸਿੰਘ ਜੀ ਆਪਣੇ ਪੰਜ ਪਿਆਰੇ ਸਿੰਘਾਂ ਨਾਲ ਹੀ ਦੂਜੇ ਦੇ ਪਾਸੇ ਸਾਰੇ ਬਾਦਸ਼ਾਹੀ ਦਲ ਦਾ ਮੁਕਾਬਲਾ ਕਰਦੇ ਹਨ

ਹੁਣ ਮੁੱਕੀ ਆਪਣੀ ਫੌਜ ਰਹਿ ਗਏ ਪੰਜ ਪਿਆਰੇ।
ਸ੍ਰੀ ਕਲਗੀਧਰ ਨੇ ਆਪ ਲੜਨ ਦੇ ਕਰੇ ਤਿਆਰੇ।
ਪਰ ਸਿੰਘਾਂ ਕੀਤੀ ਬਿਨੈ ਸਮਾਂ ਇਹ ਨਹੀਂ ਲੜਨ ਦਾ।
ਕਰਨਾ ਹੈ ਅਜੇ ਉਪਾਉ ਆਪਣੇ ਕਸ਼ਟ ਹਰਨ ਦਾ।
ਇਸ ਸਮੇਂ ਤੁਰ ਗਏ ਆਪ ਜਿ ਸਿੱਖੀ ਛੋੜ ਨਿਮਾਣੀ।

ਤਦ ਦੇਸ਼ ਹੋਊਗਾ ਨਿਰਮੂਲ ਕਿਸੇ ਨਹੀਂ ਦੇਣਾ ਪਾਣੀ।
ਇਹ ਬਿਨਤੀ ਸੁਣ ਦਸਮੇਸ਼ ਕਲਾ ਆਪਣੀ ਵਰਤਾਈ।
ਮਾਛੀਵਾੜੇ ਬਣ ਪੀਰ ਉੱਚ ਦੇ ਕਰੀ ਚੜ੍ਹਾਈ।
ਏਨੇ ਨੂੰ ਸਤਿਗੁਰੂ ਪਾਸ ਸਿੱਖ ਇਕ ਖਬਰ ਲਿਆਇਆ।
ਅਰ ਛੋਟੇ ਛੋਟੇ ਲਾਲਾਂ ਦਾ ਆ ਹਾਲ ਸੁਣਾਇਆ।
ਇਹ ਸੁਣ ਕੇ ਫਿਰ ਦਸਮੇਸ਼ ਰਤਾ ਨਹਿ ਸ਼ੋਕ ਮਨਾਇਆ।
ਈਸ਼ਰ ਦੀ ਬਖਸ਼ੀ ਦਾਤ ਸੌਂਪ ਕੇ ਸ਼ੁਕਰ ਅਲਾਇਆ।
ਅਰ ਕੀਤਾ ਇਹ ਫੁਰਮਾਣ ਕਿ ਸਾਡੇ ਪੁਤ੍ਰ ਪਿਆਰੇ।
ਇਹ ਬੀਰ ਬਹਾਦੁਰ ਸਿੰਘ ਜਗਤ ਪਰ ਹੋਸਨ ਸਾਰੇ।

## ਦੇਸ਼ ਦੇ ਕਲੇਸ਼ ਹਟਾਉਣ ਲਈ ਅੱਖੀਆਂ ਦੇ ਸਾਹਵੇਂ ਸਕੇ ਪੁੱਤਾਂ ਨੂੰ ਕੁਹਾਇਆ ਕਿਨ ?

### ਕਬਿੱਤ॥

ਸੁਖਾਂ ਦੇ ਪੰਘੂੜੇ ਦੇ ਹੁਲਾਰੇ ਜ਼ਰਾ ਰੋਕ ਕੇ ਤੇ,
ਦੇਸ਼ ਦੇ ਓ ਭੈੜੇ ਦਿਨ ਦੁੱਖ ਦੇ ਚਿਤਾਰੋ ਮਨ।
ਹਿੰਦ ਦੁਖਿਆਰੀ ਪਾਪ ਰਾਜ ਦੀ ਸਤਾਈ,
ਕੀਕੂੰ ਬਹੁੜੀ ਮਚਾਈ ਰੋਇ ਰੋਇ ਜ਼ਾਰ ਜ਼ਾਰ ਮਨ।
ਦੇਸ਼ ਦੇ ਕਲੇਸ਼ ਦਸਮੇਸ਼ ਨੇ ਸਹਾਰ ਕੇ ਤੇ,
ਕੀਕੂੰ ਮੰਝਧਾਰ ਵਿਚੋਂ ਬੇੜਾ ਕੀਤਾ ਪਾਰ ਮਨ।
ਓਸੇ ਦੀ ਖਰੈਤ ਅੱਜ ਦਿੱਸਦੀ ਹੈ ਹਿੰਦੂ ਜ਼ਾਤ,
ਐਸਾ ਗੁਰੂ ਪੂਰਾ ਇਕ ਬਿੰਦ ਨਾ ਵਿਸਾਰ ਮਨ।
ਦੇਸ਼ ਨੂੰ ਬਚਾਇਆ, ਪਾਪ ਰਾਜ ਨੂੰ ਹਟਾਇਆ ਅਤੇ,
ਰੁੜ੍ਹੀ ਜਾਂਦੀ ਹਿੰਦ ਤਾਈਂ ਧੀਰਜ ਬਨ੍ਹਾਇਆ ਕਿਨ੍ਹ?
ਮੋਇਆਂ ਨੂੰ ਜਿਵਾਇਆ, ਸ਼ੇਰ ਗਿੱਦੜੋਂ ਬਣਾਇਆ,
ਨਾਲ ਜ਼ਾਲਮਾਂ ਲੜਾ ਕੇ ਝੰਡਾ ਧਰਮ ਦਾ ਝੁਲਾਇਆ ਕਿਨ੍ਹ?
ਖਾਲਸਾ ਸਜਾਇਆ, ਦੀਨ ਦੁਖੀ ਨੂੰ ਛੁਡਾਇਆ,
ਰਾਜ ਯੋਗ ਸਿਖਲਾਇਆ ਤੇ ਅਨੰਦ ਏ ਦਿਖਾਇਆ ਕਿਨ੍ਹ?
ਸ੍ਰੀ ਦਸਮੇਸ਼ ਬਿਨ, ਦੇਸ਼ ਹਿਤ ਦੱਸੇ ਕੋਈ,
ਅੱਖੀਆਂ ਦੇ ਸਾਹਵੇਂ ਸਕੇ ਪੁੱਤਾਂ ਨੂੰ ਕੁਹਾਇਆ ਕਿਨ੍ਹ?



ਦੋਹਿਰਾ॥

*ਪੁਸ਼ਪ ਰਵੇਲਾਂ ਖਿੜ ਕੇ ਤਾਂ ਦੋ ਦਿਨ ਅਨੰਦ ਵਿਖਾ ਗਈਆਂ।*
*ਸ਼ੋਕ ਉਨ੍ਹਾਂ ਕਲੀਆਂ ਪਰ ਹੈ ਜੋ ਬਿਨ ਖਿੜਿਆਂ ਮੁਰਝਾ ਗਈਆਂ।*

## ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਫ਼ਤਿਹ ਸਿੰਘ ਜੀ ਦੀ ਸ਼ਹੀਦੀ

ਆ ਧਰਮ ਬਗੀਚੀ ! ਸੰਤ ਜਨਾਂ ਦੀ ਮਾਤਾ ਪਯਾਰੀ।
ਭਗਤਾਂ ਦੇ ਲੋਹੂ ਨਾਲ ਸਿੰਜਾਈ ਹੋਈ ਕਯਾਰੀ।
ਆ ਦੇਵਤਿਆਂ ਨੂੰ ਗੋਦੀ ਵਿਚ ਖਿਡਾਵਣ ਵਾਲੀ।
ਹਾਂ! ਵਖਤ ਪਏ ਪਰ ਪਯਾਰੇ ਪੁਤ੍ਰ ਕੁਹਾਵਣ ਵਾਲੀ।
ਉਹ ਤੇਰਾ ਦੁੱਖ ਦਾ ਸਮਾਂ ਯਾਦ ਜਦ ਆ ਪੈਂਦਾ ਹੈ।
ਤਦ ਪਾਣੀ ਪਾਣੀ ਹੋਇ ਹ੍ਰਿਦਾ ਬਿਲਲਾੱ ਪੈਂਦਾ ਹੈ।
ਓਹ ਅੱਤਯਾਚਾਰ ਮਹਾਨ ਤੇਰੇ ਪਰ ਆ ਚੁੱਕੇ ਹਨ।
ਜੋ ਤੇਰੇ ਲੱਖਾਂ ਪੁਤ੍ਰ ਡੈਣ ਵਤ ਖਾ ਚੁੱਕੇ ਹਨ।
ਅੱਜ ਅਮਨ ਚੈਨ ਦੇ ਰਾਜ ਵਿਖੇ ਦੁੱਖ ਭੁੱਲ ਗਏ ਹਨ।
ਕਿਸਮਤ ਦੇ ਪਾਏ ਕਸ਼ਟ ਝੋਲੀਓਂ ਡੁੱਲ੍ਹ ਗਏ ਹਨ।
ਪਰ ਲਹੂ ਭਰੇ ਇਤਿਹਾਸ ਉਨ੍ਹਾਂ ਨੂੰ ਯਾਦ ਕਰਾਂਦੇ।
ਅਰ ਦੁਸ਼ਮਨ ਦੇ ਭੀ ਨੇਤ੍ਰੋਂ ਹੰਝੂ ਕਿਰ ਕਿਰ ਜਾਂਦੇ।
ਜਦ ਬੈਠਾ ਸੀ ਔਰੰਗਜ਼ੇਬ ਚੜ੍ਹ ਤੇਰੀ ਛਾਤੀ।
ਅਰ ਗਰਦਨ ਪਰ ਸੀ ਫੇਰ ਰਿਹਾ ਜ਼ੁਲਮਾਂ ਦੀ ਕਾਤੀ।
ਅੱਖਾਂ ਤੇਰੀਆਂ ਦੇ ਲਾਲ ਗਾਜਰਾਂ ਵਾਂਗ ਕਟੀਂਦੇ।
ਤੇਰੇ ਹਿਤ ਸਨ ਫਰਮਾਨ ਕਟਾਰੀ ਨਾਲ ਲਿਖੀਂਦੇ।
ਲੁਟ ਗਿਆ ਤੇਰਾ ਧਨ ਧਾਮ ਧਰਮ ਭੀ ਖੁਸਦਾ ਜਾਏ।
ਅੱਜ ਓਹ ਦਿਨ ਕਰਕੇ ਯਾਦ ਕਲੇਜਾ ਮੂੰਹ ਨੂੰ ਆਏ।
ਕੁਝ ਤੇਰੇ ਧਰਮੀ ਪੁੱਤਰ ਪਕੜ ਵਿਚ ਦੀਨ ਰਲਾਏ।
ਕੁਝ ਬੀਰ ਨਾਲ ਤਲਵਾਰ ਧਰਮ ਦੀ ਬਲੀ ਚੜ੍ਹਾਏ।
ਹਾਂ ! ਦੇਵ ਭੂਮਿ ਉਸ ਸਮੇਂ ਕੌਣ ਸੀ ਤੇਰਾ ਵਾਲੀ।
ਜਦ ਛਾਇ ਰਹੀ ਸੀ ਘਟਾ ਕਸ਼ਟ ਦੀ ਸਿਰ ਪਰ ਕਾਲੀ।

ਤਦ ਕੌਣ ਬੀਰ ਸੀ ? ਜਿਸ ਨੇ ਤੇਰੇ ਸੰਕਟ ਕੱਟੇ।
ਓਹ ਕੀ ਸੀਗਾ ਬਲਕਾਰ ਜਿਦੇ ਬਲ ਦੁਖੜੇ ਘੱਟੇ।
ਨਿਰਮੂਲ ਹੋਣ ਤੋਂ ਜਿਸ ਨੇ ਤੈਨੂੰ ਰੱਖ ਦਿਖਾਯਾ।
ਜੋ ਰਾਖਸ਼ ਦੇ ਮੂੰਹ ਵਿਚੋਂ ਸੀ ਤੈਨੂੰ ਖਿੱਚ ਲਿਆਯਾ।
ਹਾਂ ਮਾਤਾ ! ਉਹ ਸੀ ਸਤਯ ਧਰਮ ਗੁਰ ਨਾਨਕ ਵਾਲਾ।
ਜੋ ਹੋਯਾ ਤੇਰਾ ਵਾਲ ਵਾਲ ਦੁੱਖ ਵਿਚ ਰਖਵਾਲਾ।
ਜਿਸ ਧਰਮ 'ਪੁਰੋਂ ਕੁਰਬਾਨ ਹੋ ਗਏ ਤੇਰੇ ਜਾਏ।
ਸਿਰ ਦਿੱਤੇ ਭੇਟ ਚੜ੍ਹਾਏ ਪ੍ਰੰਤੂ ਦਿਲ ਨ ਹਲਾਏ।
ਰੱਖ ਲਿਆ ਧਰਮ ਸਿਰ ਨਾਲ ਹੋਰ ਸਰਬੰਸ ਲੁਟਾ ਕੇ।
ਇੱਜ਼ਤ ਤੇਰੀ ਰੱਖ ਲਈ ਆਪਣਾ ਗਲਾ ਕਟਾ ਕੇ।
ਇਕ ਉਠਿਆ ਤੇਰਾ ਲਾਲ ਗੁਰੂ ਗੋਬਿੰਦ ਸਿੰਘ ਸੂਰਾ।
ਤੁਧ ਧਸੀ ਰਸਾਤਲ ਦੇਖ ਦੁੱਖਾਂ ਵਿਚ ਹੁੰਦੀ ਚੂਰਾ।
ਉਸ ਤੇਰੀ ਮੁਕਤੀ ਹੇਤ ਖਾਲਸਾ ਪੰਥ ਸਜਾ ਕੇ।
ਮਰ ਚੁੱਕੀ ਕੌਮ ਵਿਚ ਮੁੜ ਕੇ ਅੰਮ੍ਰਿਤ ਸ਼ਕਤੀ ਪਾ ਕੇ।
ਦੁਖੀਆਂ ਦੀ ਰੱਖਯਾ ਸਹਾਇਕ ਕਰਨ ਦੀ ਜਾਾਚ ਸਿਖਾਈ।
ਇਕ ਇਕ ਵਿਚ ਸੌ ਸੌ ਨਾਲ ਲੜਨ ਦੀ ਸ਼ਕਤੀ ਪਾਈ।
ਲੈ ਨਾਲ ਗੇਣਵੇਂ ਸ਼ੇਰ ਉਤਰਿਆ ਰਣ ਵਿਚ ਆ ਕੇ।
ਦਿਖਲਾਯਾ ਇਕ ਇਕ ਬੀਰ ਦਸਾਂ ਦੇ ਨਾਲ ਲੜਾ ਕੇ।
ਇਸ ਦਰਜੇ ਦੀ ਅਣਹੋਂਦ, ਟਾਕਰਾ ਐਸਾ ਭਾਰਾ।
ਪਰ ਤੇਰਾ ਕਸ਼ਟ ਅਪਾਰ ਕਰਨ ਨਾ ਦੇਇ ਸਹਾਰਾ।
ਅੱਖਾਂ ਦੇ ਸਾਹਵੇਂ ਲਾਲ ! ਆਪਣੇ ਆਪ ਕੁਹਾਏ।
ਅਰ ਹੋ ਕੇ ਨੰਗੇ ਬੋਟ ਪਿਛਾਂਹ ਨਹਿੰ ਪੈਰ ਹਟਾਏ।
ਦੋ ਛੋਟੇ ਛੋਟੇ ਲਾਲ ਹਾਇ ! ਹੁਣ ਕਲਮ ਚਲੇ ਨਾ।
ਜੋ ਕੋਮਲ ਕਲੀਆਂ ਵਾਂਗ ਅਜੇ ਕੁਝ ਵਧੇ ਪਲੇ ਨਾ।
ਉਹ ਤੇਰੀ ਰਖਯਾ ਹੇਤ ਧਰਮ ਤੋਂ ਸਦਕੇ ਹੋਏ।
ਕੰਧਾਂ ਵਿਚ ਤਨ ਚਿਣਵਾਏ ਮੌਤ ਦੀ ਸੇਜੇ ਸੋਏ।
ਅੱਖਾਂ ਤੋਂ ਨਿਕਲੇ ਧਾਰ ਲਹੂ ਦੀ ਸੁਣ ਕਰੜਾਈ।
ਜਿਸ ਬੇਦਰਦੀ ਦੇ ਹਾਲ ਉਨ੍ਹਾਂ ਪਰ ਵਿਪਦਾ ਆਈ।

**ਦੋਹਿਰਾ॥**

*ਕੀਕੁਰ ਹੋਏ ਸ਼ਹੀਦ ਉਹ ਦਸਮ ਗੁਰੂ ਦੇ ਲਾਲ।*
*ਹ੍ਰਿਦਾ ਚੀਰਵੇਂ ਕਸ਼ਟ ਦਾ ਕੁਝਕੁ ਸੁਣਾਵਾਂ ਹਾਲ।*

ਕਲਗੀਧਰ ਤੁਰਕਾਂ ਨਾਲ ਟਾਕਰਾ ਕਰਦੇ ਫਿਰਦੇ।
ਗਿਣਤੀ ਦੇ ਸਿੰਘਾਂ ਨਾਲ ਘੇਰਦੇ, ਕਿਧਰੇ ਘਿਰਦੇ।
ਆਨੰਦਪੁਰੇ ਦੀ ਗੜ੍ਹੀ ਮੋਰਚਾ ਆਣ ਲਗਾਯਾ।
ਅਰ ਗਿਰਦੇ ਉਸ ਦੇ ਤੁਰਕ ਫੌਜ ਦਲ ਬਾਦਲ ਛਾਯਾ।
ਨਾ ਅੰਦਰ ਦਿਸੇ ਅੰਨ ਨਾ ਬਾਹਰ ਮਿਲਦਾ ਜਾਣਾ।
ਨਾ ਇਤਨੀ ਫੌਜ ਸਮਾਨ ਕਿ ਸੰਭਵ ਹੋਇ ਉਠਾਣਾਂ।
ਪਰ ਕੌਣ ਏਸ ਅਣਹੋਂਦ ਵਿਚ ਭੀ ਡਰ ਸਕਦਾ ਸੀ।
ਜਦ ਇੱਕ ਇੱਕ ਸੌ ਸੌ ਨਾਲ ਟਾਕਰਾ ਕਰ ਸਕਦਾ ਸੀ।
ਭੁੱਖੇ ਤਿਰਹਾਏ ਸ਼ੇਰ ਫੌਜ ਵਿਚ ਜਾ ਵੜਦੇ ਸਨ।
ਅਰ ਸੌ ਸੌ ਦੇ ਲਹੂ ਵਿਚ ਖੜਗ ਨੂੰ ਭਿਉਂ ਖੜਦੇ ਸਨ।
ਤੁਰਕਾਂ ਦਾ ਦਲ ਛੇ ਮਾਹ ਅੱਡੀਆਂ ਰਿਹਾ ਰਗੜਦਾ।
ਪਰ ਬੀਰ ਖਾਲਸੇ ਨਹੀਂ ਦਿਖਾਯਾ ਬੂਹਾ ਗੜ੍ਹ ਦਾ।
ਹੋ ਗਏ ਤੁਰਕ ਹੈਰਾਨ ਦਾਲ ਕੁਝ ਗਲਦੀ ਨਾ ਸੀ।
ਪਰ ਕੁਝ ਦਿਖਲਾਵੇ ਬਾਝ ਨੌਕਰੀ ਫਲਦੀ ਨਾ ਸੀ।
ਓੜਕ ਇਕ ਘਾਤਕ ਚਾਲ ਚੱਲਣ ਦਾ ਮਤਾ ਪਕਾ ਕੇ।
ਇਕ ਜਾਲ ਬਣਾਯਾ, ਗਊ ਪਹਾੜੀ ਅੱਗੇ ਲਾ ਕੇ।
ਚਿੱਠੀ ਲਿਖਵਾਈ "ਆਪ ਕਿਲ੍ਹਾ ਜੇਕਰ ਛੱਡ ਜਾਓ।
ਤਦ ਰਤੀ ਨ ਹੋਗ ਕਲੇਸ਼, ਅਸਾਂ ਥੋਂ ਕਸਮ ਚੁਕਾਓ!
ਕੁਝ ਕੰਮ ਦਿਖਾ ਕੇ ਅਸੀਂ ਆਪਣੀਆਂ ਤਲਬਾਂ ਪਾਈਏ।
ਬੇਫਿਕਰ ਹੋਹੁਗੇ ਆਪ ਅਸੀਂ ਭੀ ਘਰ ਨੂੰ ਜਾਈਏ"।
ਕਲਗੀਧਰ ਜਾਣੀ ਜਾਣ ਚਾਲ ਇਹ ਸਮਝ ਗਏ ਸਨ।
ਵਿਸ਼ਵਾਸਘਾਤ ਜਿਸ ਹੇਤ ਤੁਰਕ, ਰਿਪੁ ਖਯਾਲ ਪਏ ਸਨ।
ਉਹ ਲਖਦੇ ਸਨ ਸੌਗੰਧ ਇਨ੍ਹਾਂ ਦੀ ਤੋੜ ਦੇਣਗੇ।
ਜਦ ਨਿਕਲੇ ਬਾਹਰ ਅਸੀਂ ਧਰਮ ਇਹ ਛੋੜ ਦੇਣਗੇ।

## ਰਸਦ ਦੀ ਅਣਹੋਂਦ ਤੇ ਵੈਰੀਆਂ ਦੇ ਦੁੱਖ

ਪਰ ਸਿੱਖਾਂ ਕੀਤੀ ਅਰਜ਼ ਰਸਦ ਕੁਝ ਪਾਸ ਨਹੀਂ ਹੈ।
ਅਰ ਬਿਨਾਂ ਸੁਲਹ ਦੇ ਬਚ ਨਿਕਲਣ ਦੀ ਆਸ ਨਹੀਂ ਹੈ।

ਕਿਸ ਕਠਨਾਈ ਦੇ ਨਾਲ ਦਿਹਾੜੇ ਬੀਤ ਰਹੇ ਹਨ।
ਅਰ ਭੁੱਖ ਤ੍ਰੇਹ ਦੇ ਕਸ਼ਟ ਕਿਵੇਂ ਬੇਅੰਤ ਸਹੇ ਹਨ।
ਇਹ ਬਣੀ ਬਣਾਈ ਬਾਤ ਮਤਾਂ ਕੁਝ ਵਿਗੜ ਨਾ ਜਾਵੇ।
ਇਸ ਹਠ ਵਿਚ ਫੌਜ ਨ ਹੋਰ ਨਵੀਂ ਸਿਰ ਪਰ ਚੜ੍ਹ ਆਵੇ।
ਤਾਂ ਤੇ ਇਹ ਰਖੋ ਸਲਾਹ ਕਿਲ੍ਹੇ ਨੂੰ ਚੁੱਲ੍ਹੀ ਪਾ ਕੇ।
ਕੁਝ ਕੱਠੀ ਕਰੀਏ ਹੋਰ ਫੌਜ ਕਿਤ ਲਾਂਭੇ ਜਾ ਕੇ।
ਸ੍ਰੀ ਕਲਗੀਧਰ ਪਰ ਇਸ ਸਲਾਹ ਪਰ ਚਲਦੇ ਨਾ ਸੇ।
ਅਰ ਕੁਝ ਕੁ ਡਰਾਕਲ ਸਿੱਖ ਜਾਣ ਤੋਂ ਟਲਦੇ ਨਾ ਸੇ।
ਇਸ ਪਰ ਚਾਲੀ ਸਿੱਖਾਂ ਨੇ ਗੁਰ ਇੱਛਾ ਤੋਂ ਮੂੰਹ ਮੋੜਿਆ।
ਅਰ ਬੇਦਾਵਾ ਲਿਖ ਦੇਇ ਕਿਲ੍ਹੇ ਨੂੰ ਤੁਰਤ ਛੋੜਿਆ।
ਹੁਣ ਗਿਣਤੀ ਦੇ ਹੀ ਸ਼ੇਰ ਗੁਰੂ ਦੇ ਪਾਸ ਰਹਿ ਗਏ।
ਅਰ ਚਾਲੀ ਜਾਂਦੇ ਦੇਖ ਅਧੀਰਜ ਹੋਇ ਬਹਿ ਗਏ।
ਸਤਿਗੁਰ ਨੂੰ ਹੁਣ ਲਾਚਾਰ ਕਿਲ੍ਹੇ ਤੋਂ ਪਿਆ ਨਿਕਲਣਾ।
ਤੀਜੇ ਦਿਨ ਅੱਧੀ ਰਾਤ ਠਾਨਿਆ ਬਾਹਿਰ ਚਲਣਾ।

**ਦੋਹਿਰਾ॥**

*ਸਤਿਗੁਰ ਸਿੱਖੀ ਦੇ ਕਹੇ ਨਿਕਲੇ ਬਾਹਰ ਵਾਰ।*
*ਪਿੱਛੇ ਵੈਰੀ ਪੈ ਗਏ ਕੌਲ ਕਰਾਰ ਵਿਸਾਰ!*

## ਬਾਦਸ਼ਾਹੀ ਦਲ ਨੇ ਅਹਿਦ ਤੋੜ ਦਿੱਤਾ

ਕਿਲਿਓਂ ਨਿਕਲੇ ਦਸ਼ਮੇਸ਼ ਸਣੇ ਪਰਵਾਰ ਹਨੇਰੇ।
ਜਦ ਨੀਂਦਰ ਵਿਚ ਸੀ ਗੁੱਟ ਤੁਰਕ ਦਲ ਚਾਰ ਚੁਫੇਰੇ।
ਕੁਝ ਦੂਰ ਨਿਕਲ ਜਦ ਗਏ ਇਨ੍ਹਾਂ ਨੂੰ ਪਤਾ ਮਿਲ ਗਿਆ।
ਅਰ ਕੀਤੇ ਕੌਲ ਕਰਾਰ ਅਹਿਦ ਦਾ ਪੈਰ ਹਿੱਲ ਗਿਆ।
ਦਿਲ ਵਿਚ ਇਹ ਫੁਰਿਆ ਪਾਪ ਇਸ ਸਮੇਂ ਨੰਗ ਧੜੰਗੇ।
ਨੱਸੇ ਜਾਂਦੇ ਵਿਚ ਰੌੜ ਔਣਗੇ ਕਾਬੂ ਚੰਗੇ।
ਥੋੜ੍ਹੀ ਹਿੰਮਤ ਦੇ ਨਾਲ ਦੌੜ ਕੇ ਮਾਰ ਲਵਾਂਗੇ।
ਅਰ ਜਾ ਔਰੰਗੇ ਪਾਸ ਬੜਾ ਸਤਿਕਾਰ ਲਵਾਂਗੇ।
ਝਟ ਪਟ ਹੀ ਕਾਲੇ ਹਿਰਦੇ ਕਸਮ ਸੌਗੰਧ ਭੁਲਾਈ।
ਅਰ ਹੋ ਕੇ ਤੁਰਤ ਤਿਆਰ ਮਗਰ ਕਰ ਦਿੱਤੀ ਧਾਈ।
ਮੁੱਠੀ ਭਰ ਸਿੱਖਾਂ ਨਾਲ ਸਤਿਗੁਰੂ ਅੱਗੇ ਅੱਗੇ।
ਅਰ ਮਗਰ ਕਸਾਈ ਤੁਰਕ ਜਾਨ ਦੇ ਵੈਰੀ ਲੱਗੇ।

ਹੁਣ ਦੁੱਖ ਵਿਚ ਦੁੱਖ ਇਕ ਹੋਰ ਇਨ੍ਹਾਂ ਦੇ ਅੱਗੇ ਆਯਾ।
ਰਸਤੇ ਵਿਚ ਸਰਸਾ ਨਦੀ ਆਣ ਕੇ ਰਾਹ ਰੁਕਾਯਾ।
ਪਾਣੀ ਦੇ ਹੜ੍ਹ ਦਾ ਜ਼ੋਰ ਤੁਲ੍ਹਾ ਨਾ ਬੇੜੀ ਕੋਈ।
ਅਰ ਸਿਰ 'ਤੇ ਪਹੁੰਚੀ ਫੌਜ ਅਸ਼ਾਂਤੀ ਡਾਢੀ ਹੋਈ।
ਜਲਦੀ ਵਿਚ ਮਾਤਾ ਸਾਹਿਬ ਅਤੇ ਦੋ ਲਾਲ ਅਵਾਣੇ।
ਇਕ ਸਿੱਖ ਲੰਘਾਏ ਪਾਰ ਨਾਲ ਇਕ ਨਫਰ ਪੁਰਾਣੇ।
ਏਨੇ ਨੂੰ ਓਧਰ ਫੌਜ ਆਣ ਕੇ ਭੜਥੂ ਪਾਯਾ।
ਅਰ ਖਟਾਖਟ ਤਲਵਾਰ ਨਾਲ ਘਮਸਾਨ ਮਚਾਯਾ।
ਭੁੱਖੇ ਅਰ ਥੱਕੇ ਸਿੱਖ ਨਾ ਕੋਈ ਓਟ ਸਹਾਰਾ।
ਇਹ ਨਾਮ ਮਾਤ੍ਰਦੀ ਫੌਜ ਉਧਰ ਦਲ ਤੁਰਕੀ ਭਾਰਾ।
ਇਕ ਦਰ ਸ਼ੂਕੇ ਦਰਯਾਉ ਦੂਸਰੀ ਤਰਫ ਕਸਾਈ।
ਉਸ ਵੇਲੇ ਦੀ ਤਕਲੀਫ ਕਿਸ ਤਰ੍ਹਾਂ ਜਾਇ ਸੁਣਾਈ।
ਪਰ ਇਸ ਵੇਲੇ ਭੀ ਬੀਰ ਖਾਲਸੇ ਬਣੇ ਨ ਗੀਦੀ।
ਇਕ ਇਕ ਨੇ ਸੌ ਸੌ ਮਾਰ ਅੰਤ ਨੂੰ ਲਈ ਸ਼ਹੀਦੀ।
ਦੇ ਦਿੱਤੇ ਆਪਣੇ ਪ੍ਰਾਣ ਪ੍ਰੰਤੂ ਮੂੰਹ ਨ ਭਵਾਏ।
ਅਰ ਸੇਵਕ ਧਰਮ ਨਿਬਾਹ ਅੰਤ ਪਰਲੋਕ ਸਿਧਾਏ।

**ਦੋਹਿਰਾ॥**

*ਇਸ ਪਾਸੇ ਦੇ ਜੁੱਧ ਦਾ ਲਿਖਸਾਂ ਫੇਰ ਹਵਾਲ।*
*ਪਹਿਲੇ ਜਾ ਕੇ ਦੇਖੀਏ ਛੋਟੇ ਛੋਟੇ ਲਾਲ।*

## ਬੁੱਢੀ ਮਾਤਾ ਗੁਜਰੀ ਜੀ ਤੇ ਦੋ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਬ੍ਰਾਹਮਣ ਨੇ ਧੋਖੇ ਨਾਲ ਪ੍ਰੇਰਣਾ

ਉਸ ਪਾਸੇ ਦੋ ਸੁਕੁਮਾਰ ਕਲੀ ਤੋਂ ਕੋਮਲ ਮੁੱਖੜੇ।
ਡਿੱਠੇ ਨਾ ਸੁਪਨੇ ਵਿੱਚ ਭਾਜੜਾਂ ਵਾਲੇ ਦੁੱਖੜੇ।
ਇਹ ਮੂੰਹ ਆਯਾ ਦੁੱਖ ਦੇਖ ਦੇਖ ਕੁਝ ਸਹਿਮ ਗਏ ਸਨ।
ਜੰਗਲ ਵਿਚ ਡਾਰੋਂ ਟੁੱਟ ਇਕੱਲੇ ਆਣ ਪਏ ਸਨ।
ਪਿਛਲੇ ਪਾਸੇ ਤਲਵਾਰ ਖਟਾਖਟ ਚੱਲ ਰਹੀ ਸੀ।
ਪਿਲ ਪਿਲ ਲੋਹੂ ਘਾਣ ਪਿਰਥਵੀ ਹਿੱਲ ਰਹੀ ਸੀ।
ਇਹ ਦੋ ਦੁਤੀਆ ਦੇ ਚੰਦ ਤੀਸਰੀ ਦਾਦੀ ਪਯਾਰੀ।
ਇਕ ਗੰਗੂ ਬ੍ਰਾਹਮਣ ਨਾਲ ਪੁਰਾਣਾ ਸੀ ਇਤਬਾਰੀ।

ਘਰ ਵਿਚ ਰਸੋਈ ਆਦਿਕ ਕਰਨ ਦੀ ਸੇਵਾ ਕਰਦਾ।
ਅਰ ਮੁੱਦਤ ਤੋਂ ਸੀ ਪੇਟ ਲੂਣ ਖਾ ਗੁਰ ਦਾ ਭਰਦਾ।
ਇਸ ਕਸ਼ਟ ਕਾਲ ਵਿਚ ਮਾਤਾ ਬਾਲ ਸੰਭਾਲ ਖੜੀ ਸੀ।
ਹੱਥਾਂ ਦੇ ਵਿਚ ਹਨ ਲਾਲ ਸੁਰਤ ਅਕਾਸ਼ ਚੜ੍ਹੀ ਸੀ।
ਕੀ ਕਰੀਏ ਹੇ ਕਰਤਾਰ ! ਇਸ ਸਮੇਂ ਕਿਥੇ ਜਾਈਏ।
ਕਿਸ ਤਿਣਕੇ ਦੀ ਲੈ ਓਟ ਵਖ਼ਤ ਦਾ ਵਕਤ ਲੰਘਾਈਏ।
ਰਸ ਰੂਪ ਭਰੇ ਇਹ ਫੁੱਲ ਕਿਤੇ ਕੁਮਲਾਏ ਨਾ ਜਾਣ।
ਅਰ ਪਾਪੀ ਫੁੱਲ ਤੋੜੇ ਦੀਆਂ ਅੱਖਾਂ ਖਾਇ ਨਾ ਜਾਵਣ।
ਚਿੰਤਾਤੁਰ ਮਾਤਾ ਦੇਖ ਬਿਨੈ ਇਹ ਗੰਗੂ ਕੀਤੀ।
ਮਾਤਾ ਜੀ ! ਕਰੋ ਨ ਸੋਚ, ਡੌਲ ਮੈਂ ਗਿਣ ਹੈ ਲੀਤੀ।
ਨੇੜੇ ਹੈ ਮੇਰਾ ਪਿੰਡ ਆਪਣੇ ਘਰ ਚੱਲ ਬਹੀਏ।
ਅਰ ਜਦ ਤਕ ਸਤਿਗੁਰ ਆਣ, ਓਸ ਥਾਂ ਲੁੱਕ ਕੇ ਰਹੀਏ।
ਸੁਣ ਕੇ ਗੰਗੂ ਦੀ ਅਰਜ਼ ਬ੍ਰਿਧ ਮਾਤਾ ਨੇ ਮੰਨੀ।
ਹੋ ਖੱਚਰ ਪਰ ਅਸਵਾਰ ਤੁਰ ਪਏ ਖੇੜੀ ਵੰਨੀ।
ਸੋਨਾ ਚਾਂਦੀ ਅਰ ਜ੍ਵਾਹਰਾਤ ਜੋ ਨਾਲ ਲਏ ਸਨ।
ਓਹ ਮਾਤਾ ਦੇ ਹੀ ਪਾਸ ਛੱਟ ਦੇ ਵਿਚ ਪਏ ਸਨ।
ਚੁਪ ਕੀਤੇ ਖੇੜੀ ਪਹੁੰਚ ਸ਼ੁਕਰ ਦਾ ਸਾਹ ਲਿਆ ਹੁਣ।
ਅਰ ਚਿੰਤਾ ਦਾ ਉਹ ਭਾਰ ਹੁਲੇਰਾ ਹੋਇ ਗਿਆ ਹੁਣ।
ਕਰ ਧੰਨਯਵਾਦ ਲਾਲਾਂ ਨੂੰ ਥੋੜ੍ਹਾ ਅੰਨ ਛਕਾਯਾ।
ਅਰ ਲਾ ਛਾਤੀ ਦੇ ਨਾਲ ਦੁਹਾਂ ਨੂੰ ਪਾਸ ਸੁਵਾਯਾ।
ਪਿਆਰੇ ਪੁੱਤਰ ਦੇ ਫਿਕਰ ਵਿਚ ਗ਼ਲਤਾਨ ਪਈ ਸੀ।
ਪਰ ਨਾਲ ਥਕੇਵੇਂ ਅੱਖ ਫੇਰ ਭੀ ਲੱਗ ਗਈ ਸੀ।

## ਗੰਗੂ ਬ੍ਰਾਹਮਣ ਦੀ ਨੀਤ ਬਦਲਣੀ

ਗੰਗੂ ਸੇਵਕ ਦਾ ਚਿੱਤ ਦਰਬ ਨੂੰ ਦੇਖ ਚੱਲ ਗਿਆ।
ਅਰ ਧਰਮਭਾਵ ਖਲਵਾੜ ਲੋਭ ਦੇ ਭੱਠ ਜਲ ਗਿਆ।
ਮਨ ! ਇਤਨਾ ਘਰ ਵਿਚ ਦਰਬ ਆਇ ਕੇ ਫੇਰ ਮੁੜੇਗਾ।
ਜਨਮਾਂ ਜਨਮਾਂਤ੍ਰਾਂ ਵਿਚ ਨ ਇਤਨਾ ਢੇਰ ਜੁੜੇਗਾ।
ਜਾਂਦਾ ਹੈ ਧਰਮ ਪਰੰਤੂ ਧਨ ਬੇਅੰਤ ਮਿਲੇਗਾ।
ਅਰ ਇਹ ਅਵਕਾਸ਼ ਗਵਾਇ ਨ ਫ਼ਿਰ ਕਦੰਤ ਮਿਲੇਗਾ।
ਉਠ ਹੱਲਾ ਕਰ ਅਰ ਹੱਥ ਮਾਰ ਕੇ ਦਰਬ ਕਮਾ ਲੈ।
ਇਹ ਉਮਰ ਗੁਲਾਮੀ ਵਿਚ ਭੋਗਣੋਂ ਜਿੰਦ ਬਚਾ ਲੈ।

ਏਹ ਬਿਪਤਾ ਦੇ ਵਿਚ ਪਏ ਮੇਰਾ ਕੁਝ ਖੋਹ ਨ ਸਕਣਗੇ।
ਇਸ ਸਮੇਂ ਇਨ੍ਹਾਂ ਦੇ ਵਾਰ ਮੇਰੇ ਪਰ ਪੋਹ ਨ ਸਕਣਗੇ।
ਮੈਂ ਨੌਕਰ ਤਾਂ ਫਿਰ ਜਾ ਇਨ੍ਹਾਂ ਦੇ ਘਰ ਨਹੀਂ ਰਹਿਣਾ।
ਗੁਰ ਗੋਬਿੰਦ ਸਿੰਘ ਦਾ ਤ੍ਰਾਸ ਨਹੀਂ ਹੁਣ ਪੈਣਾ ਸਹਿਣਾ।
ਇਸ ਨੀਚ ਖਿਆਲ ਨੇ ਨੀਚ ਵਿਪ੍ਰ ਦੀ ਬੁੱਧ ਫਿਰਾਈ।
ਅਰ ਸ੍ਵਾਮਿ ਘਾਤ ਦੀ ਉਲਟੀ ਪੱਟੀ ਨਾਲ ਪੜ੍ਹਾਈ।
ਅੱਧੀ ਕੁ ਰਾਤੇ ਉੱਠ ਛੱਟੇ ਦਾ ਦਰਬ ਲੁਕਾ ਕੇ।
ਕਰ ਚੋਰ ਚੋਰ ਘਰ ਸਿਰ ’ਤੇ ਚਾਯਾ ਰੌਲਾ ਪਾ ਕੇ।
ਜਾਗੋ ਮੀਟੇ ਸੀ ਮਾਤ, ਸੁਣ ਕੇ ਰੌਲਾ ਬੋਲੀ।
ਕੋਈ ਨਹਿ ਆਯਾ ਚੋਰ ਬ੍ਰਿਥਾ ਕਿਉਂ ਪਾਇਂ ਹਾਰੋਲੀ।
ਪਰ ਜਦ ਮਾਤਾ ਨੇ ਦੌਲਤ ਆਪਣੀ ਗਾਇਬ ਡਿੱਠੀ।
ਤਦ ਸੋਚਿਆ ਇਸ ਦੀ ਨੀਤ ਆਪ ਹੀ ਹੋਈ ਪੁੱਠੀ।
ਪਰ ਬੇਵਸ ਸੀ ਇਸ ਵਕਤ, ਚੁੱਪ ਦੀ ਚੁੱਪ ਰਹਿ ਗਈ।
ਘਰ ਦੇ ਨੌਕਰ ਦਾ ਵਾਰ ਹੌਸਲੇ ਨਾਲ ਸਹਿ ਗਈ।
ਕੇਵਲ ਮਿੱਠਤ ਦੇ ਨਾਲ ਕਿਹਾ ਹੇ ਪੁੱਤ੍ਰ ਪਿਆਰੇ!
ਸਭ ਕੁਝ ਸੀ ਤੇਰੀ ਵਸਤ ਆਏ ਜਦ ਚੱਲ ਦੁਆਰੇ!
ਜੇ ਦਿਨ ਨੂੰ ਲੈਂਦੋਂ ਸਾਂਭ ਅਸਾਂ ਤਦ ਕਹਿਣਾ ਕੀ ਸੀ।
ਰਾਤੀਂ ਇਸ ਵਲ ਦੇ ਨਾਲ ਲੈਣ ਦੀ ਲੋੜ ਕੇਹੀ ਸੀ।
ਹੱਛਾ ਹੁਣ ਭੀ ਨਹਿੰ ਰੋਸ ਅਸਾਡਾ ਉੱਪਰ ਤੇਰੇ।
ਹੱਥਾਂ ਦੀ ਮੈਲ ਰੁਪਏ ਜੀਉਂਦਿਆਂ ਹੋਰ ਬਥੇਰੇ।
ਇਹ ਸੁਣ ਕੇ ਲਾਲੋ ਲਾਲ ਹੋਇ ਕੇ ਵਿਪ੍ਰ ਬੋਲਿਆ।
ਮਾਤਾ ! ਇਹ ਝੂਠ ਤੁਫ਼ਾਨ ਮੇਰੇ ਸਿਰ ਬ੍ਰਿਥਾ ਤੋਲਿਆ।
ਮੈਂ ਲੈ ਆਯਾ ਸਾਂ ਨਾਲ ਜਾਨ ਖਤਰੇ ਵਿਚ ਪਾ ਕੇ।
ਫਲ ਪਹੁੰਚਾਯਾ ਜੇ ਖੂਬ ਦੁੱਖਾਂ ਤੋਂ ਜਾਨ ਬਚਾ ਕੇ।
ਇਸ ਦਰਬ ਤੁਹਾਡੇ ਨਾਲ ਮੇਰੇ ਘਰ ਮਿਲੀ ਬਹਾਰੀ।
ਅਰ ਤੁਸਾਂ ਹੋਰ ਇਕ ਊਜ ਲਗਾਈ ਬਿਨਾਂ ਵਿਚਾਰੀ।
ਏਹੋ ਬਦਲਾ ਉਪਕਾਰ ਮੇਰੇ ਦਾ ਦੇਣਾ ਸੀਗਾ।
ਹੱਛਾ ਹੁਣ ਰਹੁ ਤਿਆਰ ਇਧਾ ਫਲ ਖੂਬ ਮਿਲੀਗਾ।
ਮਾਤਾ ਤਾਂ ਚੁੱਪ ਦੀ ਚੁੱਪ ਰਹਿ ਗਈ ਜੀਉ ਭਿਆਣੀ।
ਪਰ ਮਿਸਰ ਹੁਰਾਂ ਦੀ ਨਿਕਲੇ ਧੂੰਆਂ ਨਾਸ਼ਾਂ ਥਾਂਣੀ।
ਮਨ ਵਿਚ ਹੋ ਕੇ ਪਰਸੰਨ ਉਪਰੋਂ ਕ੍ਰੋਧ ਜਤਾਵੇ।

ਅਰ ਪਾਪ ਲੁਕਾਵਣ ਹੇਤ ਅਨੇਕਾਂ ਤਾਲ ਬਣਾਵੇ।
ਮਨ ਵਿਚ ਇਹ ਫੁਰੀ ਵਿਚਾਰ ਸਮਾਂ ਹੈ ਕਿਹਾ ਸੁਹੇਲਾ।
ਇਹ ਕਜ਼ੀਆ ਹੀ ਚੁੱਕ ਜਾਇ ਅੱਜ ਤਾਂ ਸੋਹਣਾ ਵੇਲਾ।
ਦੁਸ਼ਮਣ ਹਨ ਚਾਰ ਚੁਫੇਰ ਇਨ੍ਹਾਂ ਦੀ ਮੁਸ਼ਕ ਭਾਲਦੇ।
ਜੇਕਰ ਮੈਂ ਦਿਆਂ ਫੜਾਇ ਹੋਣਗੇ ਗ੍ਰਾਸ ਕਾਲ ਦੇ।
ਨਾ ਘਰ ਲਿਆਵਨ ਦਾ ਦੋਸ਼ ਮੇਰੇ ਸਿਰ ਕੋਈ ਲਾਇਗਾ।
ਨਾ ਇਸ ਚੋਰੀ ਦਾ ਖੋਜ ਕਿਸੇ ਦੇ ਹੱਥ ਆਇਗਾ।
ਇਕ ਪਾਪ ਕਮਾ ਕੇ ਮੂੜ੍ਹ ਸਿਰ 'ਤੇ ਭਾਰ ਉਠਾਯਾ।
ਇਕ ਘੋਰ ਪਾਪ ਦੇ ਨਾਲ ਓਸ ਨੂੰ ਚਾਹੇ ਲਾਹਿਯਾ।
ਇਸ ਫੁਰਨੇ ਮਨ ਨੂੰ ਅਤਿ ਮਲੀਨਤਾ ਨਾਲ ਘੇਰਿਆ।
ਅਰ ਚਾਹੇ ਆਪਣੀ ਸ੍ਵਾਮਿ ਬੰਸ ਪਰ ਛੁਰਾ ਫੇਰਿਆ।
ਘਰ ਵਿਚ ਹੋਈ ਚੁਪਚਾਪ ਪਾਪੀ ਦਾ ਮਨ ਅਕੁਲਾਯਾ।
ਅਰ ਨਗਰ ਦੇ ਇਕ ਤੁਰਕ ਪੈਂਚ ਦੇ ਘਰ ਚਲ ਆਯਾ।
ਭਾਂਡਾ ਸਭ ਦਿੱਤਾ ਫੋੜ ਓਸ ਨੂੰ ਪਾਸ ਬਿਠਾ ਕੇ।
ਪੈਰਾਂ ਪਰ ਮਾਰੀ ਕਹੀ ਨੀਚ ਨੇ ਹੱਥੀਂ ਜਾ ਕੇ।
ਅਰ ਕਿਹਾ ਕਿ ਤੜਕੇ ਤੁਸਾਂ ਆਣ ਕੇ ਫੜ ਲੈ ਜਾਣਾ।
ਮੈਨੂੰ ਭੀ ਕੁਝ ਇਨਾਮ ਪਾਤਸ਼ਾਹ ਤੋਂ ਦਿਲਵਾਣਾ।

## ਨਵਾਬ ਦੀ ਤੱਦੀ ਤੇ ਅਨੀਤੀ

ਖੇੜੀ ਦੇ ਨੰਬਰਦਾਰ ਉਸੇ ਦਮ ਸ਼ੇਰ ਹੋ ਗਏ।
ਗੁਰ ਅੰਸ ਫੜਾਵਨ ਹੇਤ ਤੁਰੰਤ ਦਲੇਰ ਹੋ ਗਏ।
ਮਾਨੋ ਇਕ ਆਈ ਈਦ ਅਨੰਦ ਮਹਾਨ ਕਰਨ ਨੂੰ।
ਭਾਰਤ ਦੇ ਲੈ ਦੋ ਲਾਲ ਅੱਜ ਕੁਰਬਾਨ ਕਰਨ ਨੂੰ।
ਘਰ ਗਿਰਦੇ ਘੇਰਾ ਪਾਇ ਪਕੜ ਲਏ ਬਾਲ ਅੰਞਾਣੇ।
ਅਰ ਬਹਿਲੀ ਵਿਚ ਬਿਠਾਇ ਤੁਰੇ ਲੈ ਕੇ ਜਰਵਾਣੇ।
ਚਹੁੰ ਕੋਹਾਂ ਪਰ ਸਰਹਿੰਦ ਘੜੀ ਵਿਚ ਜਾ ਪਹੁੰਚਾਯਾ।
ਨਵਾਬ ਪਾਸ ਇਹ ਸੱਦ ਖੁਸ਼ੀ ਦਾ ਜਾਇ ਸੁਣਾਯਾ।
ਗੁਰੂ ਗੋਬਿੰਦ ਸਿੰਘ ਦੇ ਪੁਤ੍ਰ, ਨਾਲ ਹੈ ਬੁੱਢੀ ਮਾਈ।
ਸਾਈਂ ਨੇ ਆਪਣੇ ਆਪ ਅਸਾਡੇ ਛਹੇ ਚੜ੍ਹਾਈ।
ਇਹ ਸੁਣ ਖਿੜਿਆ ਨਵਾਬ ਨ ਜਾਮੇ ਵਿਚ ਸਮਾਵੇ।
ਅਰ ਪਾਪ ਮਨੋਰਥ ਸਿੱਧ ਕਰਨ ਦਾ ਮਤਾ ਪਕਾਵੇ।

ਮਾਤਾ ਅਰ ਦੋਨੋਂ ਲਾਲ ਬੁਰਜ ਦੇ ਵਿਚ ਉਤਰਾਏ।
ਭਲਕੇ ਇਨ੍ਹਾਂ ਦੇ ਪੇਸ਼ ਹੋਣ ਦੇ ਲਗਨ ਠਰ੍ਹਾਏ।
ਮਾਤਾ ਜੀ ਪਰਮ ਅਚੇਤ ਫਿਕਰ ਵਿਚ ਹੋਇ ਰਹੇ ਸਨ।
ਮੂੰਹ ਆਯਾ ਕਸ਼ਟ ਵਿਚਾਰ ਜੀਉ ਵਿਚ ਰੋਇ ਰਹੇ ਸਨ।
ਪਰ ਫੁੱਲਾਂ ਵਰਗੇ ਲਾਲ ਦੁੱਖਾਂ ਨੂੰ ਨਹੀਂ ਜਾਣਦੇ।
ਓਹ ਏਸ ਸਮੇਂ ਭੀ ਖੇਲ ਖੇਲ ਹਨ ਮੌਜ ਮਾਣਦੇ।
ਅਤਿ ਮ੍ਰਿਦਲ ਤੋਤਲੇ ਵਾਕ ਬੋਲ ਕੇ ਮਨ ਹਨ ਹਿਰਦੇ।
ਫਿਰਦੇ ਹਨ ਸ਼ੇਰਾਂ ਵਾਂਗ ਮਾਤ ਦੇ ਇਰਦੇ ਗਿਰਦੇ।
ਇਕ ਪਾਸੇ ਦੋ ਸੁਕੁਮਾਰ ਪਾਇਲਾਂ ਪਾਇ ਰਹੇ ਹਨ।
ਅਰ ਇਕ ਪਾਸੇ ਦੋ ਨੇਤ੍ਰ ਝੜੀ ਬਰਸਾਇ ਰਹੇ ਹਨ।
ਪੁੱਛਦੇ ਹਨ ਦੋਨੋਂ ਲਾਲ ਗਲੇ ਵਿਚ ਬਾਹਾਂ ਪਾ ਕੇ।
ਮਾਤਾ ਜੀ ! ਕਿਉਂ ਹੋ ਰੁਦਨ ਕਰ ਰਹੇ ਨੇਤ੍ਰ ਲੁਕਾ ਕੇ?
ਹਾਂ ! ਇਸ ਵੇਲੇ ਇਕ ਬ੍ਰਿਧ ਹ੍ਰਿਦੇ ਵਿਚ ਬਰਛਾ ਚੱਲੇ।
ਅਰ ਰੋਕਦਿਆਂ ਬਲ ਨਾਲ ਅੱਥਰੂ ਰਹਿਣ ਨਾ ਠੱਲ੍ਹੇ।
ਪਰ ਹਾਇ ! ਇਸ ਸਮੇਂ ਕੌਣ ਸੁਣਾਵੇ ਵੇਦਨ ਦਿਲ ਦੀ।
ਅਰ ਕਹੇ, ਲਾਲ ! ਅੱਜ ਧਰਨਿ ਭਿ ਹੈ ਦੁੱਖ ਨਾਲ ਦਹਿਲਦੀ।
ਜਿੰਦਾਂ ਅੱਜ ਹਨ ਮਾਸੂਮ ਪਾਪੀਆਂ ਦੇ ਹੱਥ ਆਈਆਂ।
ਈਸ਼੍ਵਰ ਜਾਣੇ ਕੀ ਕਹਿਰ ਕਮਾਣਾ ਇਨ੍ਹਾਂ ਕਸਾਈਆਂ।
ਉਠਦੇ ਹਨ ਦੋਨੋਂ ਹੱਥ, ਪ੍ਰੇਮ ਦੀ ਡੋਰ ਉਠਾਏ।
ਘੁਟਦੇ ਹਨ ਦੋਨੋਂ ਲਾਲ ਗਲੇ ਵਿਚ ਬਾਂਹਾਂ ਪਾਏ।
ਰੁਕ ਰੁਕ ਜਾਂਦਾ ਹੈ ਕੰਠ ਉੱਤਰ ਜਦ ਦੇਣਾ ਚਾਹੇ।
'ਕੁਝ ਨਹੀਂ ਲਾਲ !' ਇਹ ਆਖ ਜੀਭ ਫਿਰ ਚੁਪ ਹੋ ਜਾਏ।
ਇਸ ਦਸ਼ਾ ਵਿੱਚ ਦਿਨ ਬੀਤ ਸਾਂਝ ਹੋ ਰਾਤ ਪੈ ਗਈ।
ਚਿੰਤਾ ਮਾਤਾ ਦਾ ਚਿੱਤ ਉਡਾਇ ਅਕਾਸ਼ ਲੈ ਗਈ।
ਗੋਦੀ ਵਿਚ ਸੁੱਤੇ ਲਾਲ ਆਪ ਹੈ ਗਿਣਦੀ ਤਾਰੇ।
ਹਰਿ ਸਿਮਰਨ ਦੇ ਵਿਚ ਚਾਰ ਵਖਤ ਦੇ ਪਹਿਰ ਗੁਜ਼ਾਰੇ।
ਬੀਤੀ ਚਿੰਤਾ ਦੀ ਰਾਤ ਦੋਹੁੰ ਵਖਤਾਂ ਦਾ ਚੜ੍ਹਿਆ।
ਲਹੂ ਵਤ ਨੇਤਰ ਲਾਲ ਕ੍ਰੋਧ ਵਿਚ ਸੂਰਜ ਭਰਿਆ।
ਦੋ ਪਹਿਰਾਂ ਦੇ ਮਹਿਮਾਨ ਕਮਲ ਖਿੜ ਖਿੜ ਕੇ ਜਾਗੇ।
ਅਰ ਅੰਤ ਸਮੇਂ ਦੀ ਮੌਜ ਬੁਰਜ ਚੜ੍ਹ ਦੇਖਣ ਲਾਗੇ।
ਬਸਤੀ ਬਨਰਾ, ਅਕਾਸ਼, ਤਿਹਾਂ ਪਰ ਛਾਈ ਨਿਰਾਸੀ।
ਜਿਸ ਪਾਸੇ ਮਾਰਨ ਝਾਤ ਜਾਪਦੀ ਘੋਰ ਉਦਾਸੀ।

## ਬਲੀਦਾਨ ਦੇਣ ਲਈ ਸਾਹਿਬਜ਼ਾਦਿਆਂ ਨੂੰ ਪਿਆਦੇ ਨਾਲ ਲੈ ਤੁਰੇ

ਇਤਨੇ ਨੂੰ ਨੌਕਰ ਦੋਇ ਬੁਰਜ ਦੇ ਉੱਪਰ ਆਏ।
ਮਾਤਾ ਨੇ ਸੁਣ ਖੜਕਾਰ ਲਾਲ ਲੈ ਗੋਦ ਬਠਾਏ।
"ਮਾਤਾ ! ਕਿੱਥੇ ਹਨ ਬਾਲ ? ਅਸਾਂ ਹੈ ਨਾਲ ਲਿਜਾਣਾ।
ਚਾਹੁੰਦੇ ਹਨ ਜ਼ਰਾ ਨਵਾਬ, ਇਨ੍ਹਾਂ ਦਾ ਦਰਸ਼ਨ ਪਾਣਾ"।
ਇਸ ਸਮੇਂ, ਹਾਇ ! ਕੀ ਦਸ਼ਾ ਬ੍ਰਿਧ ਮਾਤਾ ਦੀ ਹੋਈ।
ਲੱਖ ਸਕੇ ਇਨੂੰ ਮਾਸੂਮ ਪੁੱਤਰਾਂ ਵਾਲਾ ਕੋਈ।
ਸੁਣ ਮਾਤਾ ਜੀ ਇਹ ਵਾਕ ਸੁੰਨ ਦੇ ਸੁੰਨ ਬਹਿ ਗਏ।
ਉੱਪਰ ਦੇ ਉੱਪਰ ਸਾਸ ਹੇਠ ਦੇ ਹੇਠ ਰਹਿ ਗਏ।
ਅੱਖਾਂ ਅੱਗੇ ਅੰਧੇਰ ਛਾ ਗਿਆ ਹ੍ਰਿਦਾ ਡੋਲਿਆ।
ਅਰ ਰੁਕੇ ਕੰਠ ਦੇ ਨਾਲ ਮੂੰਹੋਂ ਨਾ ਜਾਇ ਬੋਲਿਆ।
ਨੇਤਰ ਨਿਰਾਸਤਾ ਭਰੇ ਉਤਾਹਾਂ ਨੂੰ ਹਨ ਤੱਕਦੇ।
ਅਰ ਹੱਥ ਹੋਏ ਭੈਭੀਤ ਮਾਸੂਮਾਂ ਨੂੰ ਹਨ ਢਕਦੇ।
ਪਰ ਸ਼ੇਰ ਪਿੰਜਰੇ ਵਿਚ ਕਹੇ ਘਬਰਾਇ ਰਹੇ ਹਨ।
ਪਰਦੇ ਨੂੰ ਪਰ੍ਹੇ ਹਟਾਇ ਬਾਹਰ ਨੂੰ ਆਇ ਰਹੇ ਹਨ।
ਮਾਤਾ ਅਚੇਤ ਦੁੱਖ ਨਾਲ ਮੂੰਹੋਂ ਕੁਝ ਗੱਲ ਨ ਆਵੇ।
ਪਰ ਪਯਾਦੇ ਅਤਿ ਨਿਰਦਈ ਹੋ ਪਏ ਪੀਲੇ ਸਾਵੇ।
ਜਿਉਂ ਡਾਲੀ ਨਾਲੋਂ ਫੁੱਲ ਤੋੜਦੇ ਹਨ ਫੁੱਲ ਤੋੜੇ।
ਤਿਉਂ ਛਾਤੀ ਨਾਲੋਂ ਲਾਲ ਇਨ੍ਹਾਂ ਨੇ ਤੁਰਤ ਵਿਛੋੜੇ।
ਮਾਤਾ ਤੱਕਦੀ ਰਹਿ ਗਈ ਨਿਰਦਈ ਨਾਲ ਲੈ ਤੁਰੇ।
ਬਲੀਦਾਨ ਹੇਤ ਮਾਸੂਮ ਲਾਲ, ਚੰਡਾਲ ਲੈ ਤੁਰੇ।
ਪਰ ਨਿੱਕੇ ਨਿੱਕੇ ਫੁੱਲ ਕੰਵਲ ਕੁਮਲਾਇ ਗਏ ਹਨ?
ਯਾ ਨਿਰਦਈਆਂ ਦੇ ਪਾਸ ਜਾਇ ਘਬਰਾਇ ਗਏ ਹਨ?
ਨਹੀਂ, ਸ਼ੇਰ ਬੱਬਰ ਦੇ ਪੁੱਤ੍ਰ ਵਾਂਗ ਨਿਰਭੈ ਘੁਰਦੇ ਹਨ।
ਅਰ ਸ਼ਾਹੀ ਠਾਠਾਂ ਨਾਲ ਬਜ਼ਾਰਾਂ ਵਿਚ ਤੁਰਦੇ ਹਨ।
ਪਲ ਦੀ ਪਲ ਦੇ ਵਿੱਚ ਦਰਬਾਰ ਨਵਾਬੀ ਵਿੱਚ ਆਏ।
ਉੱਚੀ ਸੁਰ ਫਤ੍ਹੇ ਗਜਾਇ ਸਭਸ ਦੇ ਹ੍ਰਿਦੇ ਕੰਬਾਏ।
ਇਹ ਉਮਰਾ ਅਰ ਇਹ ਬੀਰ ਰਸ ਭਰ ਉੱਚੇ ਬੋਲੇ।
ਨਿਰਦਈ ਘੋਰ ਨਵਾਬ ਹੋ ਗਿਆ ਸੁਣ ਕੇ ਕੋਲੇ।

## ਪਾਪੀ ਨਵਾਬ ਵਜ਼ੀਦ ਖਾਨ ਦੀ ਚਾਲ

ਸੱਪਾਂ ਦੇ ਪੁੱਤਰ ਜੰਮਦਿਆਂ ਹੀ ਹਨ ਜ਼ਹਿਰੀਲੇ।
ਹੁਣ ਹੀ ਕਰ ਦੇਵੋ ਨਾਸ ਜਾਣਗੇ ਫੇਰ ਨ ਕੀਲੇ।
ਮੁਫਤੀ ਕਾਜ਼ੀ ਦੇ ਨਾਲ ਬੈਠ ਕੇ ਫ਼ਤਵਾ ਲਾਯਾ।
ਅਰ ਮਾਸੂਮਾਂ ਦੀ ਜਾਨ ਲੈਣ ਦਾ ਮਤਾ ਮਤਾਯਾ।
ਯਾ ਹੋਵਨ ਮੁਸਲਮਾਨ ਨਹੀਂ ਤਾਂ ਮਾਰੇ ਜਾਵਣ।
ਗੁਰੂ ਗੋਬਿੰਦ ਸਿੰਘ ਦੇ ਪੁੱਤ ਮਾਰ ਮਨ ਠਾਰੇ ਜਾਵਣ।
ਨੇੜੇ ਆਪਣੇ ਸਦਵਾਇ ਦਿਲਾਸਾ ਦਮ ਦਿਖਲਾ ਕੇ।
ਖੰਜਰ ਪਰ ਖੰਡ ਚੜ੍ਹਾਇ ਉੱਪਰੋਂ ਪਯਾਰ ਜਤਾ ਕੇ।
ਕਹਿੰਦਾ, 'ਹੇ ਸੁੰਦਰ ਲਾਲ ! ਕੱਲ੍ਹ ਦਾ ਪਿਤਾ ਤੁਹਾਡਾ।
ਘੇਰੇ ਸਾਡੇ ਵਿਚ ਆਇ, ਹੋ ਚੁੱਕਾ ਕੈਦੀ ਸਾਡਾ।
ਹੁਣ ਉਸ ਤਾਂ ਮੁਸਲਮਾਨ ਸ਼ੀਘਰ ਹੀ ਬਣ ਜਾਣਾ ਹੈ।
ਅਰ ਬਲ ਬਹਾਦ੍ਰੀ ਧਰਮ ਭਾਵ ਸਭ ਛਣ ਜਾਣਾ ਹੈ।
ਜੇ ਤੁਸੀਂ ਭਿ ਚਾਹੋ ਅਰਾਮ ਤਾਂ ਦੀਨ ਕਬੂਲ ਲਵੋ ਹੁਣ।
ਸਾਡੇ ਹਜ਼ਰਤ ਦੀ ਸ਼ਰਣ ਆਣ ਕੇ ਤੁਰਤ ਪਵੋ ਹੁਣ।
ਨਹਿੰ ਤਾਂ ਤਲਵਾਰਾਂ ਨਾਲ ਸੀਸ ਕਟਵਾਇ ਜਾਣਗੇ।
ਬਿਨ ਡਿੱਠੇ ਜਗਤ ਬਹਾਰ, ਫੁੱਲ ਕੁਮਲਾਇ ਜਾਣਗੇ'।

## ਸਾਹਿਬਜ਼ਾਦੇ ਦਾ ਸਾਹਸ ਭਰਿਆ ਉੱਤਰ

**ਦੋਹਿਰਾ॥**

*ਡਰ ਅਰ ਪਯਾਰ ਨਵਾਬ ਦਾ ਦੇਖ ਗੁਰੂ ਦੇ ਲਾਲ।*
*ਆਪੋ ਵਿਚਦੀ ਹੱਸ ਕੇ ਬੋਲੇ ਧੀਰਜ ਨਾਲ।*

ਜ਼ੋਰਾਵਰ ਸਿੰਘ ਵਡ ਬੀਰ ਬੋਲਿਆ, "ਸੁਣੋ ਖਾਨ ਜੀ!
ਜਨਮੇ ਹਾਂ ਕੇਵਲ ਅਸੀਂ ਤਾਂ ਖਾਤਰ ਸੱਤ ਬਚਾਣ ਦੀ।
ਦੀਨਾਂ ਦੀ ਰੱਖਯਾ ਕਰਨ ਅਤੇ ਸਤ ਧਰਮ ਬਚਾਵਨ।
ਅਰ ਪਾਪ ਰਾਜ ਦੀ ਭਾਰਤ ਵਿੱਚੋਂ ਮੁਸ਼ਕ ਉਡਾਵਨ।
ਉਸ ਪਿਤਾ ਗੁਰੂ ਦੇ ਪੁਤ੍ਰ ਅਸੀਂ ਹਾਂ ਬਾਲ ਅੰਞਾਣੇ।
ਜਿਸ ਅੱਗੇ ਭੇਡਾਂ ਵਾਂਗ ਨੱਸਦੇ ਤੁਸੀਂ ਮੁਤਾਣੇ।
ਕੀ ਹੋਯਾ ਜੇ ਅੱਜ ਅਸੀਂ ਆ ਗਏ ਕਾਬੂ ਤੇਰੇ?
ਕਦ ਘਬਰਾਂਦੇ ਹਨ ਸ਼ੇਰ ਆਣ ਗਿੱਦੜ ਦੇ ਘੇਰੇ।

ਉਹ ਧਰਮ ਜਿਧੀ ਰੱਖਯਾ ਹਿਤ ਪਯਾਰੇ ਪਿਤਾ ਅਸਾਡੇ।
ਸੁਖ ਚੈਨ ਆਪਣੇ ਵਾਰ ਮਗਰ ਪੈ ਰਹੇ ਤੁਹਾਡੇ।
ਉਹ ਧਰਮ ਪਿਆਰਾ, ਅਸੀਂ ਕਿਸ ਤਰ੍ਹਾਂ ਤਜ ਸਕਦੇ ਹਾਂ?
ਫੜ ਬਾਂਹ ਦੇਸ਼ ਦੀ, ਪਿੱਛੇ ਕਿੱਧਰ ਭੱਜ ਸਕਦੇ ਹਾਂ।
ਜੋ ਖੇਤੀ ਸਾਡੇ ਵੱਡੇ ਵਡੇਰੇ ਬੀਜ ਗਏ ਹਨ।
ਅਰ ਜਿਸ ਨੂੰ ਸਾਡੇ ਪਿਤਾ ਪਿਆਰੇ ਸਿੰਜ ਰਹੇ ਹਨ।
ਉਹ ਸਤਯ ਧਰਮ ਦਾ ਬਾਗ਼ ਅਸੀਂ ਜੇ ਕੱਟ ਗਵਾਈਏ।
ਤਦ ਜੀਵਨ ਹੈ ਕਿਸ ਕੰਮ, ਕਿਉਂ ਨ ਫਿਰ ਮਰ ਹੀ ਜਾਈਏ?
ਇਹ ਮੌਤ ਛੱਤ੍ਰੀਆਂ ਵਿਚ ਖੁਸ਼ੀ ਦੀ ਮੌਤ ਕਹੀਦੀ।
ਡਰਦੇ ਹਨ ਇਸ ਤੋਂ ਸੁਖ ਦੇ ਲੋਭੀ, ਕਾਇਰ, ਗੀਦੀ।
ਸਾਡੇ ਤਾਂ ਵੱਡੇ ਵਡੇਰੇ ਬਲੀਆਂ ਚੜ੍ਹਦੇ ਆਏ।
ਅਰ ਸੱਤਯ ਧਰਮ ਦੀ ਖਾਤਰ ਆਪਣੇ ਪ੍ਰਾਣ ਘੁਮਾਏ।
ਅੱਜ ਅਸੀਂ ਭਿ ਜੇ ਬਲਿਦਾਨ ਧਰਮ ਤੋਂ ਹੋ ਜਾਵਾਂਗੇ।
ਤਦ ਧੰਨਯਭਾਗ ਕਹਿ ਸੁਖ ਦੀ ਨੀਂਦੇ ਸੌਂ ਜਾਵਾਂਗੇ।
ਛੋਟੇ ਛੋਟੇ ਹਨ ਸ੍ਰੀਰ ਜਿਗਰ ਪਰ ਬੜੇ ਬੜੇ ਹਨ।
ਇਹ ਸਮਝ ਰੱਖੋ ਦੋ ਸ਼ੇਰ ਤੁਹਾਡੇ ਪਾਸ ਖੜੇ ਹਨ।
ਦੋ ਦਿਨ ਦੇ ਜੀਵਨ ਹੇਤ ਸਦਾ ਦਾ ਧਰਮ ਸਹਾਈ।
ਸੁਪਨੇ ਵਿਚ ਭੀ ਨਾ ਏਸ ਧਰਮ ਦੀ ਹੋਗੁ ਜੁਦਾਈ।
ਜਦ ਤਕ ਕਾਇਮ ਰਹੇ ਸ੍ਰੀਰ ਵਿਚ ਜਾਨ ਰਹੇਗੀ।
ਤਦ ਤਕ ਇਹ ਸਿਰ ਦੇ ਨਾਲ ਧਰਮ ਦੀ ਆਣ ਰਹੇਗੀ।
ਸ਼ੇਰਾਂ ਦੇ ਬੱਚੇ ਘੇਰ ਜੇ ਸਯਾਰ ਬਣਾਏ ਚਾਹੋ।
ਅਨਹੋਣੀ ਹੈ ਇਹ ਬਾਤ ਖਯਾਲ ਇਹ ਦਿਲ ਤੋਂ ਲਾਹੋ।
ਹੁਣ ਓਹ ਦਿਹਾੜੇ ਗਏ ਜਦੋਂ ਤਲਵਾਰ ਵਿਖਾ ਕੇ।
ਲੈਂਦੇ ਸਓ ਧਰਮੋਂ ਡੇਗ ਮੌਤ ਦੀ ਮਿਰਗੀ ਪਾ ਕੇ।
ਹੁਣ ਗੁਰੂ ਗੋਬਿੰਦ ਦੇ ਸ਼ੇਰ ਜਗਤ ਪਰ ਜਾਗ ਪਏ ਹਨ।
ਅਰ ਦੇਸ਼ ਬਚਾਵਨ ਹੇਤ ਟਹਿਲ ਪਰ ਲਾਗ ਪਏ ਹਨ।
ਉਹ ਡੂੰਮ ਡਰਾਵੇ ਗਏ, ਦਾਲ ਹੁਣ ਨਹੀਂ ਗਲੇਗੀ।
ਬਲਬੀਰ ਖਾਲਸੇ ਪਾਸ ਪੇਸ਼ ਕੁਝ ਨਹੀਂ ਚਲੇਗੀ"।

## ਜ਼ਾਲਮ ਨਵਾਬ ਵਜ਼ੀਦ ਖਾਨ ਦੀ ਦੂਜੀ ਘਾਤੀ ਚਾਲ

**ਦੋਹਿਰਾ॥**

***ਦੇਖ ਦਲੇਰੀ ਬਾਲ ਦੀ ਰਹੀ ਕਚਹਿਰੀ ਦੰਗ।***
***ਛੋਟਾ ਜਿਹਾ ਸਰੀਰ ਪਰ ਹਿਰਦਾ ਸ਼ੇਰ ਨਿਹੰਗ।***

ਇਹ ਜਿਗਰਾ ਦੇਖ ਨਵਾਬ ਚੁੱਪ ਦਾ ਚੁੱਪ ਰਹਿ ਗਿਆ।
ਖੱਟੇ ਕਰਵਾ ਕੇ ਦੰਦ ਝੱਗ ਦੇ ਵਾਂਗ ਬਹਿ ਗਿਆ।
ਮੂੰਹ ਉਸ ਪਾਸੇ ਤੋਂ ਮੋੜ ਦੂਈ ਵੱਲ ਅੱਖ ਉਠਾਈ।
ਅਰ ਦੰਦ ਦੁੱਧ ਦੇ ਦੇਖ ਚਾਹੁੰਦਾ ਮਾਯਾ ਪਾਈ।
ਤੁੰਮੇ ਦੇ ਉੱਪਰ ਖਰਬੂਜ਼ੇ ਦਾ ਰੰਗ ਚੜ੍ਹਾ ਕੇ।
ਲੱਗਾ ਬਾਲਕ ਭਰਮਾਨ ਜੀਭ ਪਰ ਚਰਬੀ ਲਾ ਕੇ।
"ਕਿਉਂ ਬੀਬਾ ਬਰਖੁਰਦਾਰ ! ਸਲਾਹ ਹੈ ਕੀਕੁਰ ਤੇਰੀ?
ਇਸ ਦੇ ਵਾਂਗਰ ਨਾ ਤੂੰ ਭੀ ਕਿਧਰੇ ਕਰੀਂ ਦਲੇਰੀ।
ਏਹ ਤਾਂ ਦੋ ਘੜੀਆਂ ਤੀਕ ਤੇਰੇ ਸਾਹਵੇਂ ਮਰ ਜਾਸੀ।
ਧੜ ਤੋਂ ਤਿੱਖੀ ਤਲਵਾਰ ਸੀਸ ਨੂੰ ਵੱਖ ਕਰਾਸੀ।
ਪਰ ਤੂੰ ਜੇ ਮੇਰਾ ਕਿਹਾ ਮੰਨ ਕੇ ਦੀਨ ਫੜੇਂਗਾ।
ਤਦ ਸ਼ਾਹੀ ਮਹੱਲਾਂ ਵਿੱਚ ਅੱਜ ਹੀ ਜਾਇ ਵੜੇਂਗਾ।
ਲੱਡੂ ਮਿਠਿਆਈ ਖੀਰ ਕੜਾਹ ਪੁਲਾਉ ਖਾਣ ਨੂੰ।
ਗੋਟੇ ਤਿੱਲੇ ਦੇ ਮੜ੍ਹੇ ਕੱਪੜੇ ਗਲ ਹੰਢਾਣ ਨੂੰ।
ਖੇਡਣ ਨੂੰ ਖਿੱਦੋ ਅਰ ਖਿਡਾਉਣੇ ਅਤਿ ਮਨਮੋਹਣੇ।
ਚੜ੍ਹਨੇ ਨੂੰ ਪੀਨਸ, ਅਸ੍ਵ, ਪੰਘੂੜੇ ਸੋਹਣੇ ਸੋਹਣੇ।
ਨੌਕਰ, ਲੌਂਡੀ, ਮੌਜੂਦ ਰਹਿਣਗੇ ਟਹਿਲ ਕਰਨ ਨੂੰ।
ਅਰਬੀ ਘੋੜੇ ਤਯਾਰ ਮਿਲਣਗੇ ਸੈਲ ਕਰਨ ਨੂੰ।
ਮਹਿਲਾਂ ਵਿਚ ਮੋਤੀ ਜੜੇ ਮਿਲਣਗੇ ਨਿੱਤ ਰਹਿਣ ਨੂੰ।
ਰੇਸ਼ਮ ਦੇ ਉਣੇ ਪਲੰਘ ਮਿਲਣਗੇ ਸੌਣ ਬਹਿਣ ਨੂੰ।
ਫਲ ਫੁੱਲ ਦੇ ਲੱਦੇ ਬਾਗ਼ ਫ਼ੁਹਾਰੇ ਜਲ ਦੇ ਚਲਦੇ।
ਤੋਤੇ ਅਰ ਮੋਰ ਚਕੋਰ ਫਿਰਨਗੇ ਵਿਚ ਟਹਿਲਦੇ।
ਨੌਕਰ ਆ ਕੇ ਹੱਥ ਜੋੜ ਹਜ਼ੂਰ ਹਜ਼ੂਰ ਕਹਿਣਗੇ।
ਖਰਚਣ ਨੂੰ ਮੋਹਰਾਂ ਨਾਲ ਜੇਬ ਏਹ ਭਰੇ ਰਹਿਣਗੇ।
ਜਿਸ ਗੱਲ ਦੀ ਹੋਸੀ ਲੋੜ ਆਪ ਤੋਂ ਆਪ ਮਿਲੇਗੀ।
ਨਿਤ ਨਵੀਂ ਸੰਝ ਇਕ ਨਵੀਂ ਹੋਰ ਪੁਸ਼ਾਕ ਮਿਲੇਗੀ।

ਤੂੰ ਇਹ ਖੁਸ਼ੀਆਂ ਆਨੰਦ ਭੋਗਣੇ ਹਨ ਜਹਾਨ ਦੇ।
ਯਾ ਕਰਨੀ ਮੌਤ ਕਬੂਲ, ਸੋਚ ਲੈ ਨਾਲ ਧਯਾਨ ਦੇ"।
ਨਵਾਬ ਸਾਹਿਬ ਨੇ ਸੋਨੇ ਦੀ ਇਕ ਚਿੜੀ ਵਿਖਾ ਕੇ।
ਹੁਣ ਡਿੱਠਾ ਬਾਲਕ ਵੱਲ ਜਰਾ ਕੁ ਘੂਰੀ ਪਾ ਕੇ।

## ਛੋਟੇ ਸਾਹਿਬਜ਼ਾਦੇ ਦਾ ਕੋਰਾ ਜਵਾਬ

ਪਰ ਇਸ ਪਾਸੇ ਇਕ ਸ਼ੇਰ ਖੜਾ ਸੀ ਚੁੱਪ ਚੁਪਾਤਾ।
ਨਾ ਏਸ ਲੋਭ ਨੂੰ ਨੋਕ ਬਰਾਬਰ ਮਨ ਵਿਚ ਜਾਤਾ।
ਸੰਤੋਸ਼ ਭਰੀ ਗੰਭੀਰ ਤੋਤਲੀ ਉਚਰੀ ਬਾਣੀ।
"ਨਵਾਬ ਸਾਹਬ ! ਨਹਿ ਪੇਸ਼ ਤੁਹਾਡੀ ਏਥੇ ਜਾਣੀ।
ਜਿਸ ਪਾਠਸ਼ਾਲ ਵਿਚ ਬਹਿ ਕੇ ਵਿਦਯਾ ਅਸਾਂ ਸਿੱਖੀ ਹੈ।
ਓਥੇ ਤਾਂ ਸਭ ਤੋਂ ਸ੍ਰੇਸ਼ਟ ਚੀਜ਼ ਇਕ 'ਧਰਮ' ਲਿਖੀ ਹੈ।
ਦਾਦਾ ਜੀ ਸਾਡੇ ਧਰਮ ਵਾਸਤੇ ਸੀਸ ਲਾ ਗਏ।
ਅਰ ਹੋਰ ਅਨੇਕਾਂ ਸਿੱਖ ਸ਼ਹੀਦੀ ਨਾਲ ਪਾ ਗਏ।
ਇਸ ਧਰਮ ਵਾਸਤੇ ਰੋਜ਼ ਪਿਤਾ ਜੀ ਲੜਦੇ ਰਹਿੰਦੇ।
ਧਰਮੋ ਜੋ ਕਰਦੇ ਪਤਿਤ ਉਨ੍ਹਾਂ ਨੂੰ ਫੜਦੇ ਰਹਿੰਦੇ।
ਉਹ ਧਰਮ ਭਲਾ ਮੈਂ ਸੁਖਾਂ ਵਾਸਤੇ ਕੀਕੁਰ ਛੋੜਾਂ।
ਅਰ ਪਿਤਾ ਪ੍ਰਭੂ ਤੋਂ ਮੂੰਹ ਕਾਸ ਦੀ ਖਾਤਰ ਮੋੜਾਂ।
ਜੋ ਰਾਗ ਤਮਾਸ਼ੇ ਅਰ ਖਿਡਾਉਣੇ ਤੁਸਾਂ ਸੁਣਾਏ।
ਮੇਰੇ ਜੀ ਨੂੰ ਤਾਂ ਰੱਤੀ ਨਾਹਿੰ ਪਸਿੰਦੇ ਆਏ।
ਇਕ ਤੀਰ ਕਮਾਨੋਂ ਬਾਝ ਹੋਰ ਕੁਝ ਖੇਡ ਨਾ ਭਾਵੇ।
ਸੋ ਸਾਡੇ ਘਰ ਬੇਅੰਤ ਪਏ ਹਨ ਸੂਹੇ ਸਾਵੇ।
ਜੇ ਧਰਮ ਤਯਾਗ ਕੇ ਦੁਨੀਆਂ ਦੀ ਭੀ ਸੰਪਦ ਲੱਭੇ।
ਤਦ ਲੱਤ ਮਾਰ ਕੇ ਕਹਾਂ ਪਰੇ ਲੈ ਜਾਓ ਸੱਭੇ।
ਏਹ ਖੁਸ਼ੀਆਂ ਦੇ ਸਾਮਾਨ ਸਮਝਦੇ ਤੁਸੀਂ ਨਿਆਮਤ।
ਪਰ ਮੈਂ ਕਹਿੰਦਾ ਹਾਂ ਧਰਮ ਚਾਹੀਏ ਸਦਾ ਸਲਾਮਤ।
ਇਕ ਧਰਮ ਰਿਹਾ ਤਾਂ ਸੱਭੇ ਗੱਲਾਂ ਵਿਚੇ ਆਈਆਂ।
ਪਰ ਧਰਮ ਨਹੀਂ ਤਾਂ ਫਿੱਟ ਇਜੇਹੀਆਂ ਖੁਸ਼ੀਆਂ ਪਾਈਆਂ।
ਜੋ ਮੇਰੇ ਵੱਡੇ ਵੀਰ ਤੁਹਾਨੂੰ ਕਹਿ ਛੱਡਿਆ ਹੈ।
ਬਸ ਉਸੇ ਧਰਮ ਦਾ ਸਮਝੋ ਮੈਂ ਭੀ ਲੜ ਫੜਿਆ ਹੈ।
ਇਹ ਜਾਨ ਰਹੇ ਯਾ ਜਾਇ ! ਪਰੰਤੂ 'ਧਰਮ' ਰਹੇਗਾ।
ਇਸ 'ਧਰਮ' ਵਾਸਤੇ ਕਸ਼ਟ ਸਰੀਰ ਬਿਅੰਤ ਸਹੇਗਾ।

ਸਿੱਖਾਂ ਵਿਚ ਜੀਵਨ ਮਰਨ ਕਹੀਦੇ ਇਕੋ ਜੈਸੇ।
ਜੀਵਨ ਵਿਚ ਭੀ ਆਨੰਦ ਮਰਨ ਵਿਚ ਸੁਖੀਏ ਵੈਸੇ।
ਜੇ ਜੀਉਂਦੇ ਰਹੇ ਤਾਂ ਪ੍ਰੇਮ ਨਾਲ ਉਪਕਾਰ ਕਰਾਂਗੇ।
ਮਰ ਗਏ ਤਾਂ ਪਯਾਰੇ ਪਿਤਾ ਪਾਸ ਦੀਦਾਰ ਕਰਾਂਗੇ'।

**ਦੋਹਿਰਾ॥**

***ਫੜਕ ਗਿਆ ਨਵਾਬ ਸੁਣ ਬਾਲਕ ਦੀ ਤਕਰੀਰ।***
***ਫੁੱਲਾਂ ਵਾਂਗ ਸਰੀਰ ਹੈ ਜਿਗਰਾ ਅਤਿ ਗੰਭੀਰ।***

ਇਹ ਵੇਖ ਬੀਰਤਾ ਬਲ, ਨਵਾਬ ਦੇ ਜੀਅ ਵਿਚ ਆਈ।
ਇਸ ਬਾਲ ਉਮਰ ਵਿਚ ਧਰਮ ਵਿਖੇ ਐਸੀ ਪਕਿਆਈ।
ਜੇ ਕਿਸੇ ਤਰੀਕੇ ਨਾਲ ਦੀਨ ਵਿਚ ਰਲ ਇਹ ਜਾਵਨ।
ਤਦ ਵੱਡੇ ਹੋਇ ਬਿਅੰਤ ਅਸਾਡਾ ਦੀਨ ਵਧਾਵਨ।
ਲੋਹੇ ਨੂੰ ਕਰਸਨ ਮੋਮ ਪ੍ਰੇਮ ਉਪਦੇਸ਼ ਇਨ੍ਹਾਂ ਦੇ।
ਇਸਲਾਮ ਫੈਲਾਵਨ ਦੇਸ਼ ਵਿਖੇ, ਵਿੱਚ ਚਾਰ ਦਿਨਾਂ ਦੇ।
ਉਸ ਰੀਤ ਦਿਆਂ ਤਕਲੀਫ ਜਿਸ ਤਰ੍ਹਾਂ ਡਰ ਭੀ ਜਾਵਨ।
ਅਰ ਮੌਤ ਨ ਕਰਨ ਕਬੂਲ ਅਸਾਡੀ ਸ਼ਰਨੀ ਆਵਨ।
ਇਸ ਫੁਰਨੇ ਨੇ ਚੰਡਾਲ ਚਿੱਤ ਤੋਂ ਤਰਸ ਹਟਾਯਾ।
ਅਰ ਕੰਧ ਵਿਚ ਖਲਿਹਾਰ ਚਿਣਨ ਦਾ ਹੁਕਮ ਸੁਣਾਯਾ।

**ਕੁੰਡਲੀਆ॥**

ਹੁਕਮ ਕਸਾਈ ਦੇਂਵਦਾ ਕਾਤਲ ਨੂੰ ਸਦਵਾਇ।
ਦੋਹਾਂ ਨੂੰ ਖਲਿਆਰ ਕੇ ਕੰਧਾਂ ਦਿਓ ਚਿਣਾਇ।
ਕੰਧਾਂ ਦਿਓ ਚਿਣਾਇ ਵਿਚਾਲੇ ਬਾਲਕ ਗੱਡੋ।
ਗਲ ਗਲ ਆਵੇ ਜਦ ਕੰਧ ਤਦੋਂ ਸਿਰ ਦੋਵੇਂ ਵੱਢੋ।
ਦੇਣਾ ਕਸ਼ਟ ਅਪਾਰ ਨ ਸੁਣਨੀ ਹਾਲ ਦੁਹਾਈ।
ਦਿਓ ਤਸੀਹਾ ਤੁਰਤ, ਦੇਂਵਦਾ ਹੁਕਮ ਕਸਾਈ।

**ਏਸ ਦੁਖ ਮਈ ਸਮੇਂ ਦਾ ਦ੍ਰਿਸ਼ਯ**

ਆਕਾਸ਼! ਤੇਰਾ ਭੀ ਗੇੜ ਕਿਹਾ ਅਸਚਰਜ ਮਈ ਹੈ।
ਦੋ ਮਾਸੂਮਾਂ ਤੋਂ ਅੱਖ ਕਿਹੀ ਤੂੰ ਫੇਰ ਲਈ ਹੈ।
ਏਹ ਫੁੱਲਾਂ ਵਰਗੇ ਲਾਲ ਫੜੇ ਹਨ ਬੰਨ੍ਹ ਕਸਾਈਆਂ।
ਮਾਂ ਬਾਪ ਨਹੀਂ ਹਨ ਪਾਸ ਖੜੇ ਜੋ ਲੈਣ ਬਲਾਈਆਂ।

ਇਕ ਦਰ ਹੈ ਬੁੱਢੀ ਮਾਤ ਬੁਰਜ ਵਿਚ ਰਾਹ ਤਕੇਂਦੀ।
ਕੂੰਜਾਂ ਵਤ ਕਰ ਕਰ ਯਾਦ ਅਸੀਸਾਂ ਦੂਰੋਂ ਦੇਂਦੀ।
ਤੂੰ ਦਸ ਕਦਮਾਂ ਦੀ ਵਿੱਥ ਅਜੇਹੀ ਆ ਕੇ ਪਾਈ।
ਏਧਰ ਕੀ ਹੋਵੇ ਕਹਿਰ, ਮਾਤ ਨੂੰ ਖਬਰ ਨਾ ਕਾਈ।
ਮਾਤਾ ਦੇ ਭਾਣੇ ਬਾਲ ਕਚਹਿਰੀ ਗਏ ਹੋਏ ਹਨ।
ਪਰ ਏਧਰ ਇਹ ਤਾਂ ਗੋਦ ਮੌਤ ਦੀ ਪਏ ਹੋਏ ਹਨ।
ਹਾਂ! ਕੌਣ ਸੁਣਾਵੇ ਜਾਇ ਮਾਤਾ ਜੀ ਲਾਲ ਤੁਹਾਡੇ।
ਕਰ ਕੂਚ ਜਗਤ ਤੋਂ ਪੈਣ ਲਗੇ ਹਨ ਪੰਧ ਦੁਰਾਡੇ।
ਹਾਂ! ਕੌਣ ਕਹੇ ਆ ਮਾਤ ਮਿਲ ਲਓ ਜਾਂਦੀ ਵਾਰੀ।
ਲਾਲਾਂ ਦੀ ਹੈ ਤੱਯਾਰ ਗੁਰਪੁਰੀ ਨੂੰ ਅਸਵਾਰੀ।
ਸਭ ਬੰਨ੍ਹ ਬਨ੍ਹਾ ਕੇ ਭਾਰ ਤੁਰ ਪਏ ਹਨ ਵਣਜਾਰੇ।
ਹੋਏ ਹਨ ਭੌਰ ਤਿਆਰ ਲਟਾਕੇ ਲਾਹ ਕੇ ਸਾਰੇ।
ਹਨ ਧਰਮ ਬਚਾਵਨ ਲੱਗੇ, ਦੇਣੀਆਂ ਜਿੰਦਾਂ ਕਰਕੇ।
ਹਨ ਪ੍ਰੇਮ ਗਲੀ ਵਿਚ ਵੜੇ ਤਲੀ ਪਰ ਸਿਰ ਨੂੰ ਧਰ ਕੇ।
ਮਾਸੂਮ ਦਿਲਾਂ ਵਿਚ ਬੀਜ ਧਰਮ ਦਾ ਫੁੱਲ ਫਲ ਪਿਆ।
ਬਾਲਾਂ ਵਿਚ ਬੀਰਾਂ ਵਾਂਗ ਪ੍ਰੇਮ ਪਰਵਾਹ ਚੱਲ ਪਿਆ।
ਆ ਮਾਤਾ ! ਆ ਕੇ ਦੇਖ, ਪੋਤਰੇ ਛੋਟੇ ਤੇਰੇ।
ਆ ਬੇਦਰਦਾਂ ਦੇ ਹੱਥ, ਲੱਗੇ ਹਨ ਚੁੱਕਣ ਡੇਰੇ।
ਭਾਰਤ ਦੀ ਪਤ ਅਬਰੋਇ ਕੌਮ ਦਾ ਲਾਜ ਰੱਖਣ ਨੂੰ।
ਲੱਕ ਬੱਧੀ ਹੈਨ ਤਿਆਰ ਮੌਤ ਦਾ ਜਾਮ ਚੱਖਣ ਨੂੰ।
ਜਾਂਦੀ ਵਾਰੀ ਦੀ ਝਾਤ ਮਾਰ ਲੈ ਸਾਹਵੇਂ ਆ ਕੇ।
ਕਰਨਾ ਹੈ ਫਿਰ ਪਰਕਾਸ਼, ਇਨ੍ਹਾਂ ਆਕਾਸ਼ੀ ਜਾ ਕੇ।

### ਕੁੰਡਲੀਆ॥

ਛੋਟੇ ਛੋਟੇ ਲਾਲ ਦੋ, ਤੁਰੇ ਜਲਾਦਾਂ ਨਾਲ।
ਜਿੱਧਰ ਜਿੱਧਰ ਲੰਘਦੇ ਹੁੰਦੀ ਜਾਇ ਹਟਤਾਲ।
ਹੁੰਦੀ ਜਾ ਹਟਤਾਲ ਮੱਚ ਗਈ ਹਾਹਾਕਾਰੀ।
ਤ੍ਰਾਸ ਤ੍ਰਾਸ ਸਭ ਕਰਨ ਸ਼ਹਿਰ ਦੇ ਪੁਰਖੇ ਨਾਰੀ।
ਨੇਤ੍ਰ ਵਹਾਂਦੇ ਤੁਰੇ ਮਗਰ ਸਭ ਛੋਟੇ ਮੋਟੇ।
ਤੁਰੇ ਜਲਾਦਾਂ ਨਾਲ ਲਾਲ ਜਦ ਛੋਟੇ ਛੋਟੇ।

## ਰਾਜ ਦੀ ਤੇਸੀ ਤੇ ਇੱਟਾਂ ਕੋਮਲ ਸਰੀਰ ਨੂੰ ਨਪੀੜੀ ਜਾਂਦੀਆਂ ਹਨ

ਨਗਰ ਤੋਂ ਬਾਹਰ ਲਿਜਾਇ ਜਲਾਦਾਂ ਕੋਮਲ ਕਲੀਆਂ।
ਭਾਰਤ ਮਾਤਾ ਤੋਂ ਲੱਗੇ ਚੜ੍ਹਾਵਨ ਸੁੰਦਰ ਬਲੀਆਂ।
ਇੱਟਾਂ ਗਾਰਾ ਲੈ ਰਾਜ ਲੱਗੇ ਇਕ ਕੰਧ ਉਸਾਰਨ।
ਨੀਂਹ ਉੱਪਰ ਫੜ ਜਲਾਦ, ਗੁਰੂ ਦੇ ਲਾਲ ਖਲ੍ਹਾਰਨ।
ਉਸਰਦੀ ਜਾਵੇ ਕੰਧ, ਵਿੱਚ ਏਹ ਧੱਸਦੇ ਜਾਵਨ।
ਪਰ ਬੀਰ ਹ੍ਰਿਦੇ ਇਸ ਕਸ਼ਟ ਵਿਖੇ ਭੀ ਹੱਸਦੇ ਜਾਵਨ।
ਦੁੱਖ ਦੇਣਾ ਸੀ ਮਨਜ਼ੂਰ ਇਸ ਲਈ ਰਾਜ ਕਸਾਈ।
ਇੱਟਾਂ ਨੂੰ ਤੇਸੀ ਨਾਲ ਬਦਨ ਵਿਚ ਜਾਇ ਧਸਾਈ।
ਛਿੱਲੀਦੇ ਜਾਵਨ ਅੰਗ ਹੱਡੀਆਂ ਖਾਣ ਕੜਾਕੇ।
ਪਰ ਬਾਲ ਬੇਹਿਰਦੇ ਬੀਰ ! ਨ ਦੇਖਣ ਅੱਖ ਉਠਾ ਕੇ।
ਹਿਰਦੇ ਵਿਚ ਹੈ ਹਰਿ ਧਯਾਨ ਮੁਖਾਂ ਵਿਚ ਹੈ ਗੁਰਬਾਣੀ।
ਅੱਖਾਂ ਵਿਚ ਪ੍ਰੇਮ ਖੁਮਾਰ, ਚਿੱਤ ਵਿਚ ਖੁਸ਼ੀ ਮਹਾਨੀ।
ਲੱਤਾਂ ਹੋ ਲਹੂ ਲੁਹਾਨ, ਕੰਧ ਦੇ ਅੰਦਰ ਆਈਆਂ।
ਛੱਡੀ ਨ ਕੋਈ ਕਸਰ ਸਤਾਉਣ ਵਿੱਚ ਕਸਾਈਆਂ।
ਏਨੇ ਨੂੰ ਆਪ ਨਵਾਬ ਤਮਾਸ਼ਾ ਵੇਖਣ ਆਯਾ।
ਪਰ ਬੀਰਾਂ ਨੂੰ ਹੁਣ ਤੀਕ ਉਸੇ ਹੀ ਹਠ ਵਿਚ ਪਾਯਾ।
ਨਾ ਕਰਦੇ ਹਨ 'ਸੀ' 'ਹਾਇ' ਨ ਮੂੰਹ ਪਰ ਗਿਲਹ ਗੁਜ਼ਾਰੀ।
ਸੁਖ ਸਾਗਰ ਦੇ ਵਿਚ ਲਾਇ ਰਹੇ ਹਨ ਮਾਨੋ ਤਾਰੀ।
ਇਹ ਜਿਗਰਾ ਦੇਖ ਨਵਾਬ ਰਹਿ ਗਿਆ ਹੱਕਾ ਬੱਕਾ।
ਅਰ ਮਾਸੂਮਾਂ ਦਾ ਕਸ਼ਟ ਦੇਖ ਕੇ ਲੱਗਾ ਧੱਕਾ।

## ਨਿਰਦਈ ਨਵਾਬ ਵਜੀਦ ਖਾਂ ਦੇ ਲਾਲਚ

ਝੱਟ ਪਾਸ ਆਣ ਕੇ ਕਿਹਾ, "ਸੁਣਾਓ ਬਰਖੁਰਦਾਰੋ।
ਹੁਣ ਦੇਖ ਲਿਆ ਜੇ ਕਸ਼ਟ ਅਜੇ ਭੀ ਹਠ ਨੂੰ ਹਾਰੋ।
ਹੋ ਜਾਓ ਮੁਸਲਮਾਨ ! ਮੰਨ ਕੇ ਮੇਰੀ ਆਖੀ।
ਮੈਂ ਪੁੱਤਰ ਲਊਂ ਬਣਾਇ, ਲੈ ਲਓ ਅੱਲਾ ਸਾਖੀ।
ਹੁਣ ਭੀ ਹੈ ਵਕਤ, ਤੁਹਾਨੂੰ ਬਾਹਰ ਕਢਾਇ ਲਵਾਂਗਾ।
ਅਰ ਕਾਲ ਬਲੀ ਦੇ ਮੂੰਹੋਂ ਹੁਣੇ ਛੁਡਾਇ ਲਵਾਂਗਾ"!

## ਹੇ ਪਾਪੀ ! ਸਾਡੀ ਅਕਾਲ ਪੁਰਖ ਦੇ ਚਰਣਾਂ ਦੀ ਲਿਵ ਵਿਚ ਭੰਗ ਨ ਪੈਣ ਦੇ

ਏਹ ਸੁਣ ਕੇ ਬੋਲੇ ਬੀਰ, "ਪਾਪੀਆ ! ਹਟ ਜਾ ਅੱਗੋਂ।
ਕਿਉਂ ਸਾਡੀ ਲਿਵ ਦੇ ਵਿੱਚ ਭੰਗ ਆ ਪਾਵਣ ਲੱਗੋਂ।
ਜਿੰਦਾਂ ਏਹ ਧਰਮ ਤਿਆਗ, ਜੀਉਣ ਕਦੇ ਨਾ ਚਾਹੁਣ।
ਏਹ ਤੇਰੇ ਕਪਟੀ ਵਾਕ ਅਸਾਡਾ ਚਿੱਤ ਦੁਖਾਉਣ।
ਏਹ ਦੁੱਖ ਅਸਾਂ ਨੂੰ ਸੁਖ ਹੋਇ ਕੇ ਭਾਸ ਰਿਹਾ ਹੈ।
ਅਰ ਵਾਹਿਗੁਰੂ ਦਾ ਪ੍ਰੇਮ ਪੀੜ ਨੂੰ ਖਾਇ ਗਇਆ ਹੈ।
ਇਹ ਧਰਮ ਪਵਿੱਤਰ ਬਲੀ ਦੇਸ਼ ਦੀ ਜਾਨ ਬਚਾਊ।
ਅਰ ਦੁਸ਼ਟ ਰਾਜ ਦਾ ਮੂਲ ਉਖਾੜਨ ਦੇ ਕੰਮ ਆਊ।
ਏਨ੍ਹਾਂ ਹੀ ਪਾਪਾਂ ਨਾਲ ਸ਼ਤਾਬੀ ਪੂਰ ਭਰੇਗਾ।
ਅਰ ਪਾਪ ਰਾਜ ਦਾ ਭਾਰਤ ਵਿੱਚੋਂ ਨਾਸ਼ ਕਰੇਗਾ।
ਓਹ ਸ਼ਾਂਤਿ ਦਿਹਾੜੇ ਆਇ ਰਹੇ ਹਨ ਨੇੜੇ ਨੇੜੇ।
ਹੋਵਣਗੇ ਜਿਸ ਦਿਨ ਗ਼ਰਕ ਤੁਹਾਡੇ ਭਰ ਭਰ ਬੇੜੇ"।
ਸੁਣ ਕੇ ਨਵਾਬ ਫਿਟਕਾਰ ਹੋ ਗਿਆ ਪਾਣੀ ਪਾਣੀ।
ਸ਼ਰਮਿੰਦਾ ਹੋ ਕੇ ਤੱਕ ਨਾ ਸਕੇ ਅੱਖੀ ਕਾਣੀ।
ਫਿਰ ਕੰਧ ਉਸਾਰਨ ਹੇਤ ਹੁਕਮ ਦੇ ਘਰ ਨੂੰ ਆਯਾ।।
ਅਰ ਰਾਜਾਂ ਮੁੜ ਕੇ ਓਹੋ ਇੱਟ ਖੜੱਕਾ ਲਾਯਾ।
ਲੱਤਾਂ ਤੋਂ ਆਯਾ ਪੇਟ ਪੇਟ ਤੋਂ ਹਿੱਕ ਆ ਗਈ।
ਇਹ ਕਸ਼ਟ ਦੁਹਾਂ ਦਾ ਦੇਖ ਲੁਕਾਈ ਬਿਲਬਿਲਾ ਗਈ।
ਸ੍ਰੀ ਫਤਿਹ ਸਿੰਘ ਦੀ ਹਿੱਕ ਨਾਲ ਜਦ ਇੱਟ ਠੁਕ ਗਈ।
ਛਾਤੀ ਪਰ ਆ ਕੇ ਭਾਰ ਲਹੂ ਦੀ ਚਾਲ ਰੁਕ ਗਈ।
ਖਿੱਚ ਖਿੱਚ ਕੇ ਔਖੇ ਸਾਹ ਲਮੇਰੇ ਆਉਣ ਲੱਗੇ।
ਵੱਡੇ ਭ੍ਰਾਤਾ ਵੱਲ ਵੇਖ ਧੌਣ ਲਟਕਾਉਣ ਲੱਗੇ।

## ਹੇ ਰਾਜ ! ਪਹਿਲੇ ਮੈਨੂੰ ਇੱਟਾਂ ਲਾ ਕੇ ਚਿਣਨ ਦਾ ਹਸਾਨ ਚਾੜ੍ਹ ਦੇ

ਸ੍ਰੀ ਜ਼ੋਰਾਵਰ ਸਿੰਘ ਦੇਖ ਵੀਰ ਦੀ ਦਸ਼ਾ ਉਖੇਰੀ।
ਰਾਜਾਂ ਨੂੰ ਦਿੱਤਾ ਹੁਕਮ ਗੱਲ ਇਕ ਮੰਨੋ ਮੇਰੀ।
ਪਹਿਲੇ ਹੁਣ ਦੋ ਤਿੰਨ ਵਾਰ ਮੇਰੇ ਵੱਲ ਤੁਰਤ ਬਣਾਓ।
ਛੋਟੇ ਭ੍ਰਾਤਾ ਦੀ ਕਸ਼ਟ ਦਸ਼ਾ ਨਾ ਹੋਰ ਦਿਖਾਓ।

ਮੈਂ ਪਹਿਲੇ ਹੋਵਾਂ ਕਾਲ, ਜਾਇ ਇਹ ਪਿੱਛੋਂ ਮੇਰੇ।
ਇਹ ਕਰ ਦੇਹ ਇਕ ਹਸਾਨ ਕਰਾਂ ਮੈਂ ਤਰਲੇ ਤੇਰੇ।
ਹਾਂ ! ਇਸ ਜਿਗਰੇ ਨੂੰ ਦੇਖ ਕਿਦ੍ਹਾ ਦਿਲ ਰਹੇ ਠੱਲ੍ਹਿਆ।
ਹੋ ਮੋਮ ਢਲ ਗਿਆ ਰਾਜ, ਨੇਤ੍ਰ ਤੋਂ ਨੀਰ ਚੱਲਿਆ।
ਹੱਥਾਂ ਨੂੰ ਕਾਂਬਾ ਆਇ ਡਿੱਗ ਪਈ ਤੇਸੀ ਕਾਂਡੀ।
ਡਿੱਗਾ ਧਰਤੀ 'ਤੇ ਆਪ ਰਹੀ ਨਾ ਸੁਰਤ ਇਨ੍ਹਾਂ ਦੀ।
ਪੱਥਰ ਦਾ ਦਿਲ ਜੱਲਾਦ ਖੜਾ ਸੀ ਇੱਕ ਕਿਨਾਰੇ।
ਨੇੜੇ ਆ ਛੂਹ ਤਲਵਾਰ ਦੁਹਾਂ ਦੇ ਸੀਸ ਉਤਾਰੇ।
ਇਹ ਜ਼ੁਲਮ ਦੇਖ ਮਹਾਨ ਧਰਤਿ ਦੀ ਧੀਰ ਬਹਿ ਗਈ।
ਕੰਬਣ ਲੱਗੀ ਦੁਖ ਨਾਲ, ਪਾਪ ਦੀ ਕੰਧ ਢਹਿ ਗਈ।
ਇਕ ਚੜ੍ਹੀ ਹਨੇਰੀ ਲਾਲ ਛਾ ਗਿਆ ਘੁੱਪ ਹਨੇਰਾ।
ਇਕ ਪ੍ਰਲੈ ਕਾਲ ਨੇ ਆਨ ਪਾ ਲਿਆ ਮਾਨੋ ਘੇਰਾ।
ਆਕਾਸ਼ਾਂ ਦੇ ਵਿਚ ਮੇਘ ਨੌਬਤਾਂ ਲੱਗੇ ਬਜਾਵਨ।
ਕਰ ਸੱਤਜ ਧਰਮ ਜੈਕਾਰ ਦੇਵਤੇ ਫੁੱਲ ਬਰਸਾਵਨ।
ਦੋ ਛੋਟੇ ਛੋਟੇ ਲਾਲ ਧਰਮ ਤੋਂ ਬਲੀ ਹੋ ਗਏ।
ਅਰ ਪਵਿੱਤ੍ਰ ਲਹੂ ਵਹਾਇ ਦੇਸ਼ ਦੇ ਕਸ਼ਟ ਧੋ ਗਏ।
ਲਾ ਗਏ ਧਰਮ ਦਾ ਬਾਗ਼ ਸੱਤਜ ਦੀ ਜੜ੍ਹ ਬਣਾ ਗਏ।
ਆਪਣੇ ਸੀਸਾਂ ਨੂੰ ਵਾਰ ਅਨੇਕਾਂ ਸਿਰ ਬਚਾ ਗਏ!

**ਸਵੈਯਾ॥**

ਭਾਰਤ ਦੀ ਆਨ ਬਚਾਇ ਗਏ, ਦੇ ਸੀਸ ਸਮੂਹ ਸਿਧਾਰ ਗਏ।
ਨਹਿ ਆਂਚ ਧਰਮ ਨੂੰ ਆਣ ਦਿੱਤੀ ਅਪਨੇ ਪਰ ਕਸ਼ਟ ਸਹਾਰ ਗਏ।
ਦੁਨੀਆਂ ਨੂੰ ਚਾਨਣ ਦੇਣ ਲਈ, ਆਕਾਸ਼ ਉਡਾਰੀ ਮਾਰ ਗਏ।
ਸ਼ੋਭਾ ਦੀ ਸਿਰ ਪਰ ਧਰ ਕਲਗੀ, ਕਲਗੀਧਰ ਸੁਤ ਤਨ ਵਾਰ ਗਏ।

## ਮਾਤਾ ਜੀ ਨੇ ਅਕਾਲ ਪੁਰਖ ਦਾ ਸ਼ੁਕਰ ਮਨਾਯਾ

ਇਤ ਪਾਇ ਸ਼ਹੀਦੀ ਲਾਲ ਗੁਰਪੁਰੀ ਕਰੇ ਚਲਾਣੇ।
ਉੱਤੇ ਮਾਤਾ ਰਹੀ ਉਡੀਕ, ਬੁਰਜ ਵਿਚ ਬਾਲ ਅੰਞਾਣੇ।
ਪਲ ਪਲ ਕਰਦੀ ਹੈ ਯਾਦ ਬੜਾ ਚਿਰ ਬੀਤ ਗਿਆ ਹੈ।
ਲਾਲਾਂ ਨਾ ਮੁੜ ਕੇ ਆਣ ਆਪਣਾ ਹਾਲ ਕਿਹਾ ਹੈ।
ਵਾਟਾਂ ਤੱਕਦੀ ਨੂੰ ਇਕ ਸਿਪਾਹੀ ਆਣ ਸੁਣਾਯਾ।
ਮਾਤਾ ! ਅੱਜ ਤੇਰੇ ਨਾਲ ਦੁਸ਼ਮਣਾਂ ਧ੍ਰੋਹ ਕਮਾਯਾ।

ਕਲੀਆਂ ਨੂੰ ਡਾਲੋਂ ਤੋੜ ਕਰਾਯਾ ਟੋਟੇ ਟੋਟੇ।
ਪ੍ਰਿਥਵੀ ਪਰ ਦਿੱਤੇ ਡੇਗ ਬਿਰਛ ਦੋ ਛੋਟੇ ਛੋਟੇ।
ਦਿਨ ਦੀਵੀਂ ਲੀਤਾ ਲੁੱਟ ਇੰਨਾ ਅੰਧੇਰ ਮਚਾ ਕੇ।
ਤੇਰੇ ਦੋ ਲਾਲ ਮਸੂਮ ਕੁਹਾਏ ਕੰਧ ਚਿਣਾ ਕੇ।
ਇਹ ਸੁਣ ਕੇ ਬੁੱਢੀ ਮਾਤ ਚੁੱਪ ਦੀ ਚੁੱਪ ਰਹਿ ਗਈ।
ਖਾ ਗ਼ਮ ਦੀ ਜਿਗਰ ਕਟਾਰ ਕਲੇਜਾ ਪਕੜ ਬਹਿ ਗਈ।
ਅੱਖੀਂ ਛਾਯਾ ਅੰਧੇਰ ਕੁੱਝ ਨਾ ਦਿੱਸੇ ਭਾਲੇ।
ਡਾਲੋਂ ਟੁੱਟੇ ਜਿਉਂ ਪੱਤ ਮਾਰਦਾ ਖ਼ੂਨ ਉਛਾਲੇ।
ਫਿਰ ਸੰਭਲ ਆਪਣਾ ਆਪ ਪ੍ਰਭੂ ਦਾ ਸ਼ੁਕਰ ਅਲਾਯਾ।
ਹੇ ਪਿਤਾ ! ਧੰਨਯ, ਜਿਸ ਬਾਲ ਮਸੂਮਾਂ ਨੂੰ ਬਲ ਪਾਯਾ।

## ਦਾਦੀ ਤੇ ਪੋਤ੍ਰਿਆਂ ਦਾ ਇੱਕੋ ਅੰਗੀਠੇ ਵਿਚ ਸਸਕਾਰ

ਇਸ ਧੰਨਯਾਵਾਦ ਵਿਚ ਪ੍ਰਾਣ ਇਜੇਹੇ ਸ਼ਾਂਤ ਹੋ ਗਏ।
ਮਾਤਾ ਜੀ ਦੁਨਯਾ ਤਯਾਗ ਤੁਰਤ ਦੇਹਾਂਤ ਹੋ ਗਏ।
ਵਿਚ ਸੱਚਖੰਡ ਦੇ ਲਾਲ ਪੁਚਾਏ ਗੋਦੀ ਪਾ ਕੇ।
ਅਰ ਬੈਠੇ ਵਿਚ ਵਿਮਾਨ ਪੋਤਰੇ ਨਾਲ ਬਿਠਾ ਕੇ।
ਪ੍ਰੇਮੀ ਸਿੱਖਾਂ ਨੇ ਆਣ ਧਰਮ ਦੇ ਬੀਰ ਉਠਾਏ।
ਪਯਾਰੀ ਦਾਦੀ ਦੀ ਗੋਦ ਚਿਖ਼ਾ ਦੇ ਵਿੱਚ ਬਿਠਾਏ।
ਕੱਠਾ ਕੀਤਾ ਸਸਕਾਰ ਤਿਹਾਂ ਦਾ ਅੰਗੀਠਾ ਲਾ ਕੇ।
ਗੁਰਦ੍ਵਾਰਾ ਕੀਤਾ ਤਯਾਰ "ਫਤੇਗੜ੍ਹ" ਨਾਮ ਰਖਾ ਕੇ।
ਦਸਮੇਸ਼ ਗੁਰੂ ਦੇ ਲਾਲ ਜਗਤ ਦੁੱਖਦਾਰ ਸਿਧਾਏ।
ਅਰ ਪਿਤਾ ਪ੍ਰਭੂ ਪਹਿ ਜਾਇ ਅਕਾਸ਼ੀਂ ਚੰਦ ਚੜ੍ਹਾਏ।

## ਜਗਤ ਨੂੰ ਰਸਤਾ ਦੱਸਣ ਵਾਲਾ ਲਾਈਟ ਹਾਊਸ

ਉੱਸਰਿਆ 'ਲਾਈਟ ਹਾਊਸ' ਜਗਤ ਨੂੰ ਰਾਹ ਦਿਖਾਣ ਦਾ।
ਅਰ 'ਧਰਮ ਪੁਰੋਂ" ਕੁਰਬਾਨ ਹੋਇ ਕੇ ਮੁਕਤ ਪਾਣ ਦਾ।
ਲੱਗੇ ਮੇਲਾ ਹਰ ਸਾਲ ਫਤੇਹਗੜ੍ਹ ਸਾਹਿਬ ਦ੍ਵਾਰੇ।
ਜੁੜ ਸੰਗਤ ਬਾਰ੍ਹਾਂ ਪੋਹ ਉਨ੍ਹਾਂ ਦਾ ਨਾਮ ਚਿਤਾਰੇ।
ਜਿਨ੍ਹਾਂ ਨੇ ਧਰਮ ਬਚਾਇ ਜਿੰਦ ਨੂੰ ਘੋਲ ਘੁਮਾਯਾ।
ਆਪਣੇ ਪਰ ਕਸ਼ਟ ਸਹਾਰ ਦੇਸ਼ ਨੂੰ ਰੱਖ ਦਿਖਾਯਾ।



ਦੋਹਿਰਾ॥

*ਮਨ ਵਿਚ ਸੱਚਾ ਪਯਾਰ ਹੈ ਤਨ ਵਿਚ ਸ਼ਕਤ ਨ ਹੋਇ।*
*ਅੱਗ ਵਿਖੇ ਕੁੰਦਨ ਲੱਗੇ, ਮੰਨੇ ਸ਼ੰਕ ਨ ਕੋਇ।*

## ਸ੍ਰੀ ਮੁਕਤਸਰ ਦਾ ਜੰਗ ਅਤੇ ਚਾਲੀ ਮੁਕਤਿਆਂ ਦੀ ਸ਼ਹੀਦੀ ਤੇ ਬਾਂਹ ਫੜੀ ਦੀ ਲਾਜ

ਗੁਰੂ ਜ਼ਾਹਰੇ ਪੀਰ ਦਸਮੇਸ਼ ਜੀ।
ਫੜੀ ਬਾਂਹ ਜਿਸ ਦੀਨ ਦੁਖੀ ਦੇਸ਼ ਦੀ।
ਲੱਗੇ ਜ਼ਾਲਮ ਦੀ ਘਟਾਵਨ ਕਲਾ।
ਸੱਭੋ ਆਪਣੇ ਸੁਖ ਦਾ ਚੇਤਾ ਭੁਲਾ।
ਆਨੰਦਪੁਰ ਵਿਚ ਘਿਰੇ ਕੁਝ ਕੁ ਦਿਨ।
ਨ ਫੌਜਾਂ ਨ ਦਾਣਾ ਤੇ ਸਾਮਾਨ ਬਿਨ।
ਨਿਕਲ ਜਦ ਇਥਾਓਂ ਅਗਾਂਹਾਂ ਤੁਰੇ।
ਤੁਰਕ ਫੌਜ ਨੇ ਫੜ ਲਏ ਤਦ ਖੁਰੇ।
ਛਿੜੀ ਜੰਗ ਚਮਕੌਰ ਵਿਚ ਜਾਇ ਕੇ।
ਹਵੇਲੀ ਦੇ ਵਿਚ ਮੋਰਚਾ ਲਾਇ ਕੇ।
ਤਦੋਂ ਸਿੰਘ ਸਨ ਨਾਲ ਚਾਲੀ ਸਭੀ।
ਤੇ ਤੁਰਕਾਂ ਦੀ ਅਨਗਿਣਤ ਹੀ ਫੌਜ ਸੀ।
ਪਰੰਤੂ ਧਰਮ ਪਯਾਰ ਬੱਧੇ ਲੜੇ।
ਅਨੇਕਾਂ ਦੇ ਮੋਹਰੇ ਇਹ ਚਾਲੀ ਅੜੇ।
ਦਿਖਾ ਹੱਥ ਓੜਕ ਨੂੰ ਹੋਏ ਸ਼ਹੀਦ।
ਬਣੇ ਕਲਗੀਆਂ ਵਾਲੜੇ ਦੇ ਮੁਰੀਦ।
ਇਸੇ ਜੁੱਧ ਵਿਚ ਲਾਲ ਦੋ ਆਪ ਦੇ।
ਸੋ ਸਦਕੇ ਹੋਏ ਸਾਹਮਣੇ ਬਾਪ ਦੇ।
ਲੱਗੇ ਯੁੱਧ ਜਦ ਆਪ ਸਤਿਗੁਰ ਕਰਨ।
ਤਾਂ ਸਿੱਖਾਂ ਫੜੇ ਨਿਮ੍ਰ ਹੋ ਕੇ ਚਰਨ।
ਅਜੇ ਆਪ ਨੇ ਕੰਮ ਕਰਨੇ ਨੇ ਢੇਰ।
ਕਰੋ ਰੱਖਿਆ ਦੇਸ਼ ਦੀ ਕੁਝਕੁ ਦੇਰ।

ਬਿਨਾਂ ਆਪ ਦੇ ਮੁਕਤ ਹੋਸੀ ਮੁਹਾਲ।
ਧਰੋ ਹੱਥ ਸਿਰ 'ਤੇ ਅਜੇ ਕੋਈ ਕਾਲ।
ਨਹੀਂ ਕੌਮ ਐਸੀ ਅਜੇ ਬਲ ਮਈ।
ਕਰੇ ਆਪ ਬਿਨ ਰੱਖਿਆ ਦੇਸ਼ ਦੀ।
ਏ ਸੁਣ ਬੇਨਤੀ ਆਪ ਸੁਸਤਾ ਗਏ।
ਲੱਗੇ ਸੋਚਣੇ ਨਿਕਲਨੇ ਵਾਸਤੇ।
ਅਖੀਰੀ ਇਹੋ ਖੇਲ ਵਰਤਾਇਆ।
ਸਰੀਰਕ ਪੁਸ਼ਾਕੇ ਨੂੰ ਬਦਲਾਇਆ।
ਪਹਿਨ ਨੀਲ ਬਸਤਰ ਬਦਲ ਭੇਸ ਨੂੰ।
ਬਚਾਵਨ ਲਈ ਮਰ ਚੁੱਕੇ ਦੇਸ਼ ਨੂੰ।
ਠਾਣੀ ਅਮਲ ਉੱਚ ਦੇ ਪੀਰ ਹੋ।
ਗਏ ਵੈਰੀਆਂ ਵਿਚ ਬਗਲਗੀਰ ਹੋ।
ਉਨ੍ਹਾਂ ਦੇ ਕੰਧਾੜੇ ਚੜ੍ਹ ਨਿਕਲੇ।
ਬੜੀ ਮੁਸ਼ਕਲਾਂ ਵਿਚ ਵੜੇ ਨਿਕਲੇ।
ਕਈ ਥਾਓਂ ਤੁਰਕਾਂ ਨੂੰ ਸੰਸੇ ਪਏ।
ਪਰੰਤੂ ਪ੍ਰਭੂ ਪੈਜ ਰਖਦੇ ਗਏ।
ਚਲਾ ਚਲ ਚਲੇ ਆਏ ਢਿੱਲਵ ਗਰਾਮ।
ਉਤਾਰੇ ਨੀਲ ਬਸਤਰ ਉਸੇ ਮੁਕਾਮ।
ਉਤਾਰੇ ਜਲਾਏ ਤੇ ਚਿੱਟੇ ਲਏ।
ਇਥਾਓਂ ਅਗੇਰੇ ਜ਼ਰਾ ਤੁਰ ਪਏ।
ਜਿਧਰ ਵਾਗ ਮੋੜਨ ਜੁੜਨ ਸੰਗਤਾਂ।
ਪਰੰਤੂ ਡਰਾਕਲ ਤੇ ਸਾਹਸ ਬਿਨਾਂ।
ਤੁਰਕ ਰਾਜ ਦੇ ਖੌਫ਼ ਥਰ੍ਹਾਉਂਦੇ।
ਨ ਠਹਿਰਾਣ ਦਾ ਹੌਸਲਾ ਪਾਉਂਦੇ।
ਜਿੱਥੇ ਸਤਿਗੁਰ ਕਹਿਣ ਕਰੀਏ ਅਰਾਮ।
ਤਾਂ ਡਰ ਜਾਣ ਵਸਨੀਕ ਦਿਲ ਵਿਚ ਤਮਾਮ।
ਕਹਿਣ ਦੁਸ਼ਮਣੀ ਰਾਜ ਦੀ ਆਪ ਨਾਲ।
ਲਗੇ ਰਹਿਨ ਸੂੰਹੇ ਤੇ ਰਖਦੇ ਖਿਆਲ।
ਹੁਣੇ ਹੀ ਕਿਤੇ ਆਣ ਕੇ ਜੇ ਭਿੜੇ।
ਲੜਾਈ ਹੰਗਾਮਾਂ ਦੁਵੱਲੀਂ ਛਿੜੇ।

ਤਾਂ ਆਟੇ ਦੇ ਵਿਚ ਘੁਣ ਅਸਾਡਾ ਪਿੱਸੂ।
ਸਗਲ ਬਾਲ ਬੱਚਾ ਕੁਮੌਤੇ ਮਰੂ।
ਇਸੇ ਤੌਰ ਆਪਣੇ ਬਿਗਾਨੇ ਭਏ।
ਡਰੇ ਰਾਜ ਤ੍ਰਾਸੋਂ ਮੁੱਕਰਦੇ ਗਏ।
ਉਧਰ ਦੀ ਜ਼ਰਾ ਹੁਣ ਸੁਣੋ ਵਾਰਤਾ।
ਕਿ ਸੰਗਤ ਦਾ ਜੀ ਕਿਸ ਤਰ੍ਹਾਂ ਡੋਲਿਆ।
ਜੋ ਆਨੰਦਪੁਰ ਤੋਂ ਨਿਕਲ ਸਨ ਤੁਰੇ।
ਗੁਰੂ ਸਾਥ ਤਜ ਬੇਮੁਖੀ ਹੋ ਗਏ।
ਘਰੀਂ ਆਇ ਅਫਸੋਸ ਲੱਗੇ ਕਰਨ।
ਬੁਰੇ ਵਕਤ ਤਯਾਗੀ ਗੁਰੂ ਦੀ ਸ਼ਰਨ।
ਦੁਨੀ ਦੀਨ ਦੋਹੀਂ ਜਹਾਨੀਂ ਗਏ।
ਬਿਮੁਖ ਹੋਇ ਨਿਕਲੇ ਭੁਲੇਖੇ ਪਏ।
ਨ ਚੰਗੀ ਅਸਾਥੋਂ ਏ ਪੁੱਜੀ ਹੈ ਕਾਰ।
ਬਣੇ ਜਿਸ ਤਰ੍ਹਾਂ ਫੇਰ ਲਈਏ ਸੁਧਾਰ।
ਚਰਨ ਪਕੜ ਗੁਰ ਦੇ ਮਨਾ ਲੇਵੀਏ।
ਲੜਾਈ ਉਨ੍ਹਾਂ ਤੋਂ ਛੁਡਾ ਦੇਵੀਏ।
ਮਗਰ ਵੈਰੀਆਂ ਦੇ ਕਟਕ ਫਿਰ ਰਹੇ।
ਘੜੀ ਚੈਨ ਲੈਣਾ ਨਾ ਇਸ ਦਮ ਮਿਲੇ।
ਜੇ ਬਹਿ ਜਾਣ ਏਕਾਂਤ ਰਣ ਤਯਾਗ ਕੇ।
ਤਾਂ ਕੋਈ ਨ ਫਿਰ ਵਾਲ ਵਿੰਗਾ ਕਰੇ।
ਸਗੋਂ ਰਾਜ ਤੋਂ ਮਿਲ ਸਕੇ ਗੀ ਜਗੀਰ।
ਮਗਨ ਹੋ ਕੇ ਬਣ ਬਹਿਣ ਸਿੱਖਾਂ ਦੇ ਪੀਰ।
ਏ ਕਰ ਸੰਮਤੀ ਸਾਰੇ ਸਿਰਕਰਦਿਆਂ।
ਬੁਲਾਈਆਂ ਨੇ ਮਾਝੇ ਦੀਆਂ ਸੰਗਤਾਂ।
ਜੱਥਾ ਜੁੜ ਕੇ ਤੁਰਿਆ ਗੁਰੂ ਦੇ ਹਜ਼ੂਰ।
ਕਹਿਣ ਮੋੜ ਲੈਣਾ ਗੁਰੂ ਨੂੰ ਜ਼ਰੂਰ।
ਜਿੱਧਰ ਦੱਸ ਪੈਂਦੀ ਉੱਧਰ ਜਾਂਵਦੇ।
ਅਗਾਂਹਾਂ ਅਗਾਂਹਾਂ ਪਤੇ ਪਾਂਵਦੇ।
ਉਧਰ ਤੀਸਰੇ ਤੁਰਕ ਦਲ ਦਾ ਹਵਾਲ।
ਰਲਾਣਾ ਜ਼ਰੂਰੀ ਲੜੀ ਏਸ ਨਾਲ।

## ਤੁਰਕ ਦਲ ਵੱਲੋਂ ਸਤਿਗੁਰਾਂ ਦੀ ਭਾਲ ਤੇ ਲੜਾਈ

ਜਦੋਂ ਸਤਿਗੁਰੂ ਨਿਕਲੇ ਚਮਕੌਰ ਤੋਂ।
ਨਿਕਲ ਤੁਰ ਗਏ ਪੀਰ ਬਣ ਅੰਦਰੋਂ।
ਤਾਂ ਪਿਛੋਂ ਤੁਰਕ ਦਲ ਨੂੰ ਸੋਝੀ ਪਈ।
ਕਿ ਸੋਨੇ ਦੀ ਚਿੜੀਆ ਨਿਕਲ ਭੀ ਗਈ।
ਉਸੇ ਵਕਤ ਘੇਰਾ ਉਠਾਯਾ ਲਚਾਰ।
ਕਰਨ ਭਾਲ ਸਤਿਗੁਰ ਦੀ ਹੋਏ ਤਿਆਰ।
ਜਿਧਰ ਖੋਜ ਲੱਭੇ ਉਧਰ ਧਾਉਂਦੇ।
ਪਰੰਤੂ ਨ ਸਤਿਗੁਰ ਨਜ਼ਰ ਆਉਂਦੇ।
ਮਗਰ ਲਗ ਤੁਰੇ ਰਾਹ ਪੁਛਾਉਂਦੇ।
ਨਗਰ ਰਾਹ ਵੱਲੋਂ ਪਤੇ ਲਾਉਂਦੇ।
ਭਟਕ ਅੰਤ ਸਿੱਧਾ ਖੁਰਾ ਪਾ ਲਿਆ।
ਫਰਕ ਰਹਿ ਗਿਆ ਪੰਜ ਛੇ ਕੋਸ ਦਾ।
ਦਸਮ ਗੁਰੂ ਤੁਰੇ ਜਾ ਰਹੇ ਹਨ ਮਗਨ।
ਹੈ ਦੀਨਾਂ ਦੀ ਰਖਯਾ ਦੀ ਜੀਅ ਵਿਚ ਲਗਨ।
ਨ ਫੌਜਾਂ, ਨ ਰਸਤ, ਨ ਸ਼ਾਹੀ ਸਮਾਨ।
ਪਰੰਤੂ ਹ੍ਰਿਦੇ ਵਿਚ ਹੈ ਆਸ਼ਯ ਮਹਾਨ।
ਨਗਰ ਖਿਦਰਾਣੇ ਦੇ ਆਏ ਨਜ਼ੀਕ।
ਖਬਰ ਆ ਗਈ ਪਿਛੋਂ ਇਸ ਕਾਲ ਤੀਕ।
ਕਿ ਦੁਸ਼ਮਨ ਤੁਰੇ ਆ ਰਹੇ ਹਨ ਮਗਰ।
ਉਨ੍ਹਾਂ ਨੂੰ ਗੁਰੂ ਦੀ ਗਈ ਮਿਲ ਖਬਰ।
ਗੁਰੂ ਜੀ ਅਜੇ ਸੋਚ ਹੀ ਸਨ ਰਹੇ।
ਕਿ ਮਾਝੇ ਦੀ ਸੰਗਤ ਚਰਨ ਆ ਫੜੇ।
ਲੱਗੇ ਬਿਨਤੀਆਂ ਕਰਨ ਹੱਥ ਜੋੜ ਕੇ।
ਚਲੋ ਸਤਿਗੁਰੋ ਜੰਗ ਨੂੰ ਛੋੜ ਕੇ।
ਨਹੀਂ ਪੁੱਜਦਾ ਟਾਕਰਾ ਸ਼ਾਹ ਨਾਲ।
ਇਨ੍ਹਾਂ ਪਰ ਫਤੇਹ ਪਾਵਨੀ ਹੈ ਮੁਹਾਲ।
ਉਨ੍ਹਾਂ ਪਾਸ ਲਸ਼ਕਰ ਖਜ਼ਾਨੇ ਬਿਅੰਤ।
ਜੋ ਚਾਹੁਣ ਸੋ ਕਰ ਲੈਣ ਪੂਰੀ ਤੁਰੰਤ।

## ਏਸ ਤੋਂ ਵਧੀਕ ਹੋਰ ਕੀ ਦੁੱਖ ਪੈਣਗੇ

ਪਰੰਤੂ ਅਸੀਂ ਮੁੱਠ ਭਰ ਸਿੱਖ ਹਾਂ।
ਤੇ ਉਹ ਭੀ ਹਾਂ ਦੌਲਤ ਸਮਗ੍ਰੀ ਬਿਨਾਂ।
ਜਦੋਂ ਦੇ ਇਨ੍ਹਾਂ ਨਾਲ ਟਕਰਾ ਰਹੇ।
ਅਨੇਕਾਂ ਕਲੇਸ਼ਾਂ ਦੇ ਮੂੰਹ ਆ ਰਹੇ।
ਗਏ ਹੋਇ ਕੁਰਬਾਨ ਭੀ ਚਾਰ ਲਾਲ।
ਇਦ੍ਹੇ ਤੋਂ ਵਧੇਰੇ ਹੈ ਕੇਹੜਾ ਮਲਾਲ।
ਅਸਾਡੇ ਜਿਗਰ ਵਿਚ ਕਟਾਰੀ ਫਿਰੇ।
ਏ ਕਸ਼ਟਾਂ ਕਲੇਸ਼ਾਂ ਦੀ ਗਤ ਦੇਖ ਕੇ।
ਕਰੋ ਇਹ ਕ੍ਰਿਪਾ ਮੰਨ ਬਿਨਤੀ ਲਵੋ।
ਸਮਾਂ ਕੁਝ ਉਡੀਕਨ ਲਈ ਤੁਰ ਚਲੋ।
ਹ੍ਰਿਦਾ ਸ਼ਾਂਤ ਕਰਕੇ ਕਰੋ ਕੁਝ ਅਰਾਮ।
ਝਸੇਗੀ ਚਰਣ ਆਇ ਸੰਗਤ ਤਮਾਮ।
ਜੇ ਇਸ ਤੌਰ ਹੀ ਜੰਗਲਾਂ ਵਿਚ ਫਿਰੇ।
ਤਾਂ ਦੁਸ਼ਮਨ ਮਗਰ ਹੀ ਰਹਿਣਗੇ ਲਗੇ।
ਨ ਸਤਿਗੁਰ ਹੀ ਆਰਾਮ ਵਿਚ ਬਹਿਣਗੇ।
ਨ ਚਰਨਾਂ ਦੇ ਵਿਚ ਸਿੱਖ ਆ ਰਹਿਣਗੇ।
ਗੁਰੂ ਜੀ ਹੱਸੇ ਸੁਣ ਕੇ ਸਿੱਖਯਾ ਭਲੀ।
ਬਚਨ ਕਰਨ ਇਹ ਗੱਲ ਉਲਟੀ ਭਈ।
ਗੁਰੂ ਨੂੰ ਲੱਗੇ ਸਿੱਖ ਸਿਖਲਾਵਣੇ।
ਏ ਉਲਟੀ ਨਦੀ ਪਰਬਤੀਂ ਪਾਵਣੇ।

## ਅਸੀਂ ਪਾਪ ਦੀ ਸਫ ਕਸ਼ਟ ਜਾਲ ਕੇ ਮਿਟਾਉਣ ਵਾਸਤੇ ਹੀ ਆਏ ਹਾਂ ਸੁਖਾਂ ਲਈ ਨਹੀਂ

ਪਿਆਰੇ ਗੁਰੂ ਖਾਲਸਾ ਸੁਣ ਲਵੋ।
ਭੁਲੇਖਾ ਨ ਮਨ ਵਿਚ ਏ ਕੋਈ ਰੱਖੋ।
ਅਸੀਂ ਜਗਤ ਵਿਚ ਏਸ ਹਿਤ ਆਏ ਹਾਂ।
ਪਿਤਾ ਪ੍ਰਭੂ ਨੇ ਦੇ ਹੁਕਮ ਘਲਵਾਏ ਹਾਂ।
"ਕਿ ਦੀਨਾਂ ਦੀ ਰਖਯਾ ਤੇ ਤਨ ਵਾਰੀਏ।
ਗ਼ਰਕ ਹੁੰਦੀ ਭਾਰਤ ਨੂੰ ਖਲਿਹਾਰੀਏ।

ਲੜਾਈਏ ਚਿੜੀ ਤਯਾਰ ਕਰ ਬਾਜ਼ ਨਾਲ।
ਉਠਾਈਏ ਸਫਾ ਪਾਪ ਦੀ ਕਸ਼ਟ ਜਾਲ।
ਨ ਆਏ ਅਰਾਮਾਂ ਤੇ ਭੋਗਾਂ ਲਈ।
ਅਸੀਂ ਵੈਦ ਹਾਂ ਪਾਪ ਰੋਗਾਂ ਲਈ।
ਜੇ ਚਾਹੋ ਕਿ ਸੁਖ ਭੋਗ ਵਿਚ ਜੁੱਟੀਏ।
ਤੇ ਸਿਰ ਪਰ ਉਠਾਯਾ ਫਰਜ਼ ਸਿੱਟੀਏ।
ਸੁਖਾਂ ਨੂੰ ਕਰਨ ਲੱਗ ਪਈਏ ਪਿਆਰ।
ਤੇ ਦੀਨਾਂ ਦੀ ਰਖਯਾ ਨੂੰ ਦੇਈਏ ਵਿਸਾਰ।
ਤਾਂ ਮੁਸ਼ਕਲ ਤੇ ਅਨਹੋਣੀ ਇਹ ਬਾਤ ਹੈ।
ਅਸਾਂ ਜੁਧ ਕਰਨਾ ਏ ਵਿਖਯਾਤ ਹੈ।
ਫੜੀ ਬਾਂਹ ਜਿਸ ਨੇ ਦੁਖੀ ਦੇਸ਼ ਦੀ।
ਹਟੇਗੀ ਨ ਛਾਤੀ ਇਹ ਦਸਮੇਸ਼ ਦੀ।
ਜੇ ਸੁਤ ਚਾਰ ਕੁਰਬਾਨ ਹਨ ਹੋ ਗਏ।
ਤਾਂ ਏ ਹੋਰ ਬੇਅੰਤ ਹਨ ਜੀ ਰਹੇ।
ਤੁਸੀਂ ਜੇ ਅਸਾਡੇ ਮਗਰ ਤੁਰ ਸਕੋ।
ਤਾਂ ਜੋ ਕੁਝ ਹੁਕਮ ਹੋਇ ਸੋ ਕੁਝ ਕਰੋ।
ਇਦ੍ਹੇ ਵਿਚ ਭਲਾਈ ਹੈ ਇਸ ਦੇਸ਼ ਦੀ।
ਬਿਨਾਂ ਜੁਧ ਦੇ ਹੋਗ ਸ੍ਰਿਸ਼ਟੀ ਦੁਖੀ।
ਜੇ ਕਰਨਾ ਪਿਆਰ ਹੈ ਸੁਖ ਭੋਗ ਨੂੰ।
ਤਾਂ ਬੇਸ਼ੱਕ ਸਹੇੜੋ ਨਾ ਇਸ ਰੋਗ ਨੂੰ।
ਅਸੀਂ ਜਿਸ ਤਰੀਕੇ 'ਤੇ ਹਾਂ ਚੱਲ ਰਹੇ।
ਨ ਬਾਧਾ ਕਰੋ ਘਰ ਨੂੰ ਜਾਓ ਚਲੇ।
ਜੇ ਬਲ ਹੈ ਤਾਂ ਆ ਕੇ ਲੜਾਈ ਲੜੋ।
ਖੜਗ ਧਰਮ ਰਖਯਾ ਦੀ ਖਾਤਰ ਫੜੋ।
ਨ ਕਾਇਰ ਬਣੋ ! ਪਾ ਜ਼ਨਾਨੀ ਪੁਸ਼ਾਕ।
ਸਰੀਰਾਂ ਦੇ ਸੁਖ ਨੂੰ ਦਿਵਾਓ ਤਲਾਕ।
ਜੇ ਜੀਵੇ ਤਾਂ ਸੁਖ ਦਾ ਸਹਾਰਾ ਮਿਲੂ।
ਮਰੇ ਜੇ ਤਾਂ ਮੁਕਤੀ ਦੁਆਰਾ ਮਿਲੂ"।

## ਸੰਗਤ ਦਾ ਬੇਦਾਵਾ ਲਿਖਣਾ

ਸੁਣੇ ਜਾਂ ਹੁਕਮ ਏ ਕੜਾਕੇ ਭਰੇ।
ਤਾਂ ਸਿੱਖਾਂ ਦੇ ਦਿਲ ਕੰਬ ਕੇ ਬਹਿ ਗਏ।
ਗੁਰੂ ਮਰਨ ਮਾਰਨ 'ਤੇ ਬੈਠੇ ਤਿਆਰ।
ਇਨ੍ਹਾਂ ਨੂੰ ਰਹੀ ਹੋਰ ਨਾ ਕੁਝ ਵਿਚਾਰ।
ਇਨ੍ਹਾਂ ਨਾਲ ਰਲ ਕੇ ਗੁਆਣੇ ਪਰਾਣ।
ਅਜਾਈਂ ਵਿਹਾਝਣ ਹੈ ਦੁੱਖਾਂ ਦੀ ਖਾਣ।
ਜੇ ਮਰ ਕੇ ਅਸੀਂ ਛੱਡ ਟੱਬਰ ਗਏ।
ਤਾਂ ਮਰ ਜਾਇਗਾ ਭੁੱਖ ਦੇ ਹੋਟੜੇ।
ਓ ਟੁਕੜੇ ਖੁਣੋਂ ਰੁਲ ਕੇ ਮਰ ਜਾਣਗੇ।
ਤੁਰਕ ਆ ਕੇ ਬਰਬਾਦ ਕਰ ਜਾਣਗੇ।
ਗੁਰੂ ਇਸ ਸਮੇਂ ਸੋਚ ਕੁਝ ਨਾ ਕਰਨ।
ਇਹ ਸਾਨੂੰ ਭੀ ਮਾਰਨ ਤੇ ਖੁਦ ਭੀ ਮਰਨ।
ਏ ਡਰ ਮੌਤ ਦਾ ਜਦ ਉਨ੍ਹਾਂ ਨੂੰ ਪਿਆ।
ਤਾਂ ਫਿਰ ਪੈ ਕੇ ਪੈਰੀਂ ਇਹੋ ਹੀ ਕਿਹਾ।
ਕਿ ਸਾਡੀ ਪਰੀਖਯਾ ਕਰੋ ਨਾ ਗੁਰੋ।
ਤਿਆਗੋ ਲੜਾਈ ਘਰਾਂ ਨੂੰ ਤੁਰੋ।
ਏ ਬਿਨਤੀ ਅਸਾਡੀ ਕਰੋ ਜੇ ਕਬੂਲ।
ਤਾਂ ਚਰਨਾਂ ਦੀ ਸੇਵਾ ਨ ਛੱਡਾਂਗੇ ਮੂਲ।
ਪਰੰਤੂ ਜੇ ਹਠ ਆਪ ਨੇ ਪਾਲਿਆ।
ਤਾਂ ਓੜਕ ਕਿਨਾਰਾ ਹੀ ਕਰਨਾ ਪਿਆ।
ਗੁਰੂ ਜੀ ਨੇ ਫੁਰਮਾਇਆ, ਏ ਖਾਲਸਾ।
ਅਸਾਡਾ ਹੈ ਸੰਕਲਪ ਪੱਕਾ ਭਿਆ।
ਜੇ ਸਾਡੇ ਮਗਰ ਲੱਗ ਸਕੋ ਤਦ ਰਹੋ।
ਨਹੀਂ ਤਾਂ ਬਿਸ਼ਕ ਜਾ ਘਰਾਂ ਵਿਚ ਬਹੋ।
ਬਿਦਾਵਾ ਏ ਲਿਖ ਕੇ ਤੇ ਜਾਣਾ ਪਊ।
ਕਿ ਨਾ ਹਮ ਗੁਰੂ ਕੇ ਨ ਹਮਰਾ ਗੁਰੂ।
ਏ ਦਸਖਤ ਕਰੋ ਤੇ ਸਿਧਾਰੋ ਘਰੀਂ।
ਤੁਹਾਡੇ 'ਤੇ ਫਿਰ ਜ਼ੋਰ ਸਾਡਾ ਨਹੀਂ।

ਕਰਨ ਸੰਗਤਾਂ ਬੈਠ ਮਨ ਵਿਚ ਸਲਾਹ।
ਗੁਰੂ ਜੀ ਨੇ ਛਡੇ ਖੁਲ੍ਹੇ ਦੋਇ ਰਾਹ।
ਹੋਈ ਅੰਤ ਤਜਵੀਜ਼ ਫੈਸਲਾ ਇਹੋ।
ਕਿ ਛੱਡੋ ਗੁਰੂ ਨੂੰ ਘਰਾਂ ਨੂੰ ਚਲੋ।
ਬਿਦਾਵੇ ਦਾ ਕਾਗਤ ਲਿਖਾਯਾ ਗਿਆ।
ਤੇ ਸਿੱਖਾਂ ਤੋਂ ਦਸਖਤ ਕਰਾਯਾ ਗਿਆ।

## ਸਾਥੋਂ ਏਹ ਕੀ ਕਾਰ ਹੋ ਗਈ ?

ਹੋ ਬੇਮੁਖ ਤੁਰੇ ਮੁੜ ਘਰਾਂ ਨੂੰ ਸਭੀ।
ਨ ਬਾਕੀ ਰਿਹਾ ਓਸ ਥਾਂ ਇਕ ਭੀ।
ਗੁਰੂ ਜੀ ਇਕੱਲੇ ਉਥਾਈਂ ਰਹੇ।
ਤੇ ਸਾਥੀ ਜੋ ਸਨ ਨਾਲ ਪਹਿਲੇ ਤੁਰੇ।
ਮਝੈਲਾਂ ਦੇ ਜਦ ਪੈਰ ਘਰ ਵੱਲ ਤੁਰੇ।
ਤਾਂ ਮਨ ਚਰਨ ਗੁਰ ਦੇ ਨ ਮੂਲੋਂ ਤਜੇ।
ਦਿਲਾਂ ਵਿੱਚ ਇਹੋ ਆਏ ਸ਼ਰਮਿੰਦਗੀ।
ਕਿ ਇਹ ਹੈ ਅਸਾਥੋਂ ਹੋਈ ਕਾਰ ਕੀ?
ਮਾਈ ਭਾਗ ਕੌਰ ਭੀ ਜੋ ਨਾਲ ਸੀ।
ਸ਼ਰਮ ਪਾ ਕੇ ਲਾਹਨਤ ਦਿਵਾਵਣ ਲੱਗੀ।
ਤੁਸੀਂ ਮਰਦ ਹੋ ਜਾਂ ਕਿ ਤੀਵੀਂ ਕੋਈ।
ਕਰਨ ਬੇ ਹਜਾਉ ! ਲ਼ੱਗੇ ਕਾਰ।
ਘਰੀਂ ਜਾ ਬਣੋ ਚੂੜੀਆਂ ਪਹਿਨ ਕੇ।
ਗੁਰੂ ਜੀ ਸਲਾਮਤ ਸਦਾ ਰਹਿਨਗੇ।
ਬੇਦਾਵਾ ਲਿਖ ਗੁਰ ਤੋਂ ਮੂੰਹ ਮੋੜਿਆ।
ਗੁਆਇਆ ਤੁਸੀਂ ਦੀਨ, ਬੇ ਦੀਨ ਹੋ।
ਦੁਨੀ ਵੀ ਨਾ ਰਹਿਣੀ ਏਹ ਨਿਸਚੇ ਰੱਖੋ।
ਗੁਰੂ ਤਜ ਕੇ ਕਿਸ ਥਾਉਂ ਜੋਗੇ ਰਹੇ?
ਦੁਨੀ ਦੀਨ ਸਾਡੇ ਤਾਂ ਦੋਵੇਂ ਗਏ।
ਅਜੇ ਕੋਹ ਭਰ ਨਾ ਚੱਲੇ ਹੋਣਗੇ।
ਕਿ ਦੋ ਚਾਰ ਸਿੱਖਾਂ ਦੇ ਦਿਲ ਮੁੜ ਪਏ।
ਲੱਗੇ ਕਹਿਣ ਭਾਈਓ ਕਰੋ ਕੁਝ ਵਿਚਾਰ।
ਅਸੀਂ ਕਰਨ ਲੱਗੇ ਹਾਂ ਕੀ ਮੰਦ ਕਾਰ।

ਭਲੇ ਲੋਕ ਬਣ ਕੇ ਅਜੇ ਭੀ ਮੁੜੋ।
ਤੇ ਜੋ ਕੁਝ ਗੁਰੂ ਕਹਿਣ ਸੋ ਹੀ ਕਰੋ।
ਇਕੱਲੇ ਉਨ੍ਹਾਂ ਨੂੰ ਅਸੀਂ ਤਯਾਗ ਕੇ।
ਸੁਖਾਂ ਨਾਲ ਕਰ ਪਯਾਰ ਹਾਂ ਜਾ ਰਹੇ।
ਗੁਰੂ ਭੀ ਤਾਂ ਹਨ ਅੰਤ ਦਿਲ ਰੱਖਦੇ।
ਓ ਕਿਸ ਤੌਰ ਪ੍ਰਣ ਨੂੰ ਨਿਬਾਹ ਹਨ ਰਹੇ।
ਮਗਰ ਵੈਰੀਆਂ ਦੇ ਕਟਕ ਆ ਰਹੇ।
ਓ ਕੱਲੇ ਰਤੀ ਭਰ ਨ ਘਬਰਾ ਰਹੇ।
ਅਸੀਂ ਤਾਂ ਮੁੜਾਂਗੇ ਨ ਪਿੱਛੇ ਕਦੀ।
ਜੋ ਚਾਹੁਣ ਗੁਰੂ ਜੀ ਉਹੋ ਹੀ ਸਹੀ।
ਇਨ੍ਹਾਂ ਦੀ ਦਲੇਰੀ ਦਾ ਦਿਲ ਦੇਖ ਕੇ।
ਕਈ ਸਿੰਘ ਏਨ੍ਹਾਂ ਦੇ ਪਾਸੇ ਮੁੜੇ।
ਪਰੰਤੂ ਡਰਾਕਲ ਤੇ ਘਰ ਦੇ ਸਕੇ।
ਉਸੇ ਮੂੜ੍ਹਤਾ ਦੇ ਹਠੋਂ ਨਾ ਹਟੇ।
ਇਨ੍ਹਾਂ ਨੂੰ ਭੀ ਤਜ ਆਪ ਘਰ ਨੂੰ ਗਏ।
ਪਰੰਤੂ ਏ ਸਿਦਕੀ ਖੜੋਤੇ ਰਹੇ।

## ਚਾਲੀ ਮੁਕਤਿਆਂ ਦੇ ਤਨ ਮਨ ਵਾਰਨੇ

ਏ ਗਿਣਤੀ ਦੇ ਸਨ ਬੀਰ ਚਾਲੀ ਜਣੇ।
ਤੇ ਇਕਤਾਲੀ ਸਨ ਮਾਈ ਭਾਗੋ ਸਣੇ।
ਅਜੇ ਏਹ ਗੁਰੂ ਵੱਲ ਤੁਰੇ ਭੀ ਨ ਸੇ।
ਕੀ ਦੇਖਣ ਕਿ ਇਕ ਤਰਫ ਗਰਦਾ ਉਡੇ।
ਦਰੱਖਤਾਂ 'ਤੇ ਚੜ੍ਹ ਕੇ ਦੁੜਾਈ ਨਜ਼ਰ।
ਤਾਂ ਤੁਰਕਾਂ ਦੀ ਫੌਜ ਦੀ ਆਈ ਖਬਰ।
ਇਹ ਕੀਤੀ ਸਲਾਹ ਹੁਣ ਇਥਾਈਂ ਰਹੋ।
ਇਨ੍ਹਾਂ ਨਾਲ ਦੋ ਹੱਥ ਇਥੇ ਕਰੋ।
ਮਲ੍ਹੇ ਸਨ ਬੜੇ ਓਸ ਜੰਗਲ ਮਝਾਰ।
ਇਨ੍ਹਾਂ ਚਾਦਰਾਂ ਦਿੱਤੀਆਂ ਸਭ ਖਿਲਾਰ।
ਤੇ ਖੁਦ ਇਕ ਪਾਸੇ ਜਿਹੇ ਹੋ ਰਹੇ।
ਕਿ ਦੁਸ਼ਮਨ ਦੇ ਦਲ ਨੂੰ ਭੁਲੇਖਾ ਲਗੇ।

ਬੜੇ ਵੇਗ ਵਿਚ ਫੌਜ ਸੀ ਆ ਰਹੀ।
ਪਲਾਂ ਵਿਚ ਆ ਕੇ ਟਿਕਾਣੇ ਲੱਗੀ।
ਬੜੀ ਦੂਰ ਤੋਂ ਚਾਦਰਾਂ ਦੇਖ ਕੇ।
ਲੱਗੇ ਸ਼ਾਮੀਆਨੇ ਗੁਰੂ ਦੇ ਲਖੇ।
ਉਥਾਈਂ ਠਹਿਰ ਵਾਰ ਲੱਗੇ ਕਰਨ।
ਬੰਦੂਕਾਂ ਚਲਾਵਨ ਤੇ ਮੁੜਕੇ ਭਰਨ।
ਨ ਅੱਗੋਂ ਪਰੰਤੂ ਕੋਈ ਬੋਲਿਆ।
ਏ ਪਿਖ ਕੇ ਅਗੇਰੇ ਵਧੇ ਏਹ ਜ਼ਰਾ।
ਉਨ੍ਹਾਂ ਦਾ ਅਗੇਰੇ ਪਿਆ ਜਾਂ ਧਿਆਨ।
ਤਾਂ ਫੁੰਡੇ ਇਧਰ ਖਾਲਸੇ ਨੇ ਨਿਸ਼ਾਨ।
ਏ ਅਜ਼ਗੈਬ ਦੀ ਮਾਰ ਸਿਰ 'ਤੇ ਪਈ।
ਤੁਰਕ ਫੌਜ ਦੀ ਹੋਸ਼ ਮਾਰੀ ਗਈ।
ਬੜੀ ਮੁਸ਼ਕਲਾਂ ਨਾਲ ਲੱਗਾ ਪਤਾ।
ਕਿ ਹੈ ਲਾਂਭ ਤੇ ਖਾਲਸਾ ਹੀ ਖੜਾ।
ਲੱਗਾ ਜੰਗ ਦਾ ਰੰਗ ਬੱਝਣ ਤਦੋਂ।
ਤੁਰਕ ਵਾਰ ਕਰਦੇ ਖੜੇ ਦੂਰ ਤੋਂ।
ਨ ਅੱਗੇ ਵਧਣ ਦਾ ਕਰਨ ਹੌਸਲਾ।
ਕਿ ਖਬਰੇ ਹੈ ਕਿਤਨਾ ਗੁਰੂ ਦਾ ਧੜਾ।
ਇਧਰ ਤੋਂ ਨਿਕਲ ਦੋਇ ਸੂਰੇ ਜੁਆਨ।
ਪਕੜ ਤੇਗ ਢਾਲਾਂ ਨੂੰ ਨਿਕਲੇ ਮਦਾਨ।
ਅਗੇਰੇ ਅਗੇਰੇ ਓ ਵਧਦੇ ਗਏ।
ਤੁਰਕ ਫੌਜ ਨੂੰ ਖੂਬ ਬਧਦੇ ਗਏ।
ਕਈ ਸੈਂਕੜੇ ਤੁਰਕ ਧਰ 'ਤੇ ਲਿਟਾ।
ਸ਼ਹੀਦੀ ਗਏ ਅੰਤ ਰਣ ਵਿਚ ਪਾ।
ਨਿਕਲ ਪੰਜ ਬਲਵਾਨ ਹੋਰ ਆ ਗਏ।
ਮੁਸਲਮਾਨ ਪਿਖ ਕੇ ਤੇ ਘਬਰਾ ਗਏ।
ਇਨ੍ਹਾਂ ਭੀ ਉਹੋ ਰੀਤ ਆ ਕੇ ਫੜੀ।
ਵਗਾਈ ਪਲਾਂ ਵਿਚ ਲਹੂ ਦੀ ਨਦੀ।
ਉਧਰ ਸਤਿਗੁਰਾਂ ਦੂਰ ਤੋਂ ਤਾੜਿਆ।
ਕਿ ਦਲ ਤੁਰਕ ਦਾ ਸਿਰ 'ਤੇ ਹੈ ਆ ਰਿਹਾ।

ਪਰੰਤੂ ਰੁਕਾਵਟ ਪਈ ਕਾਸ ਦੀ।
ਕਿ ਰਾਸਤੇ ਦੇ ਵਿਚ ਹੀ ਲੜਾਈ ਛਿੜੀ।
ਚੜ੍ਹੇ ਆਪ ਟਿੱਬੀ 'ਤੇ ਦੇਖਣ ਲਈ।
ਤਾਂ ਜਾਤਾ ਮਝੈਲਾਂ[1] ਦੀ ਹੈ ਕਾਰ ਹੀ।
ਧਨੁਸ਼ ਬਾਣ ਲੈ ਕੇ ਚਲਾਉਣ ਲਗੇ।
ਉਥਾਓਂ ਹੀ ਪਾਪੀ ਮੁਕਾਉਣ ਲਗੇ।
ਏਹ ਤੀਰਾਂ ਦੀ ਵਰਖਾ ਅਜੇਹੀ ਵਸੀ।
ਕਿ ਵੈਰੀ ਦੀ ਸੁੱਧ ਨਾ ਟਿਕਾਣੇ ਰਹੀ।
ਇਧਰ ਪੰਜ-ਪੰਜ ਘਾਣ ਸਨ ਲਾਹ ਰਹੇ।
ਉਧਰ ਤੀਰ ਸਤਿਗੁਰ ਦੇ ਸਨ ਆ ਰਹੇ।
ਤੁਰਕ ਕਹਿਣ ਅੱਲਾ! ਏ ਕੀ ਰੰਗ ਹੈ?
ਤਬੀਅਤ ਅਸਾਡੀ ਬੜੀ ਦੰਗ[2] ਹੈ।
ਏ ਦੋ ਚਾਰ ਮਿਲ ਕੇ ਓ ਕਰਦੇ ਨੇ ਕਾਰ।
ਜੋ ਸਾਡਾ ਬਹਾਦਰ ਕਰੇ ਨਾ ਹਜ਼ਾਰ।
ਏ ਤੀਰਾਂ ਦੀ ਬਾਰਸ਼ ਜੋ ਹੈ ਹੋ ਰਹੀ।
ਪਤਾ ਕੁਝ ਨਾ ਲੱਗੇ ਕਿ ਕਿੱਥੋਂ ਛਿੜੀ?
ਇਧਰ ਪੰਜ ਸੂਰੇ ਜੋ ਸਨ ਲੜ ਰਹੇ।
ਅਨੇਕਾਂ ਮੁਕਾ, ਹੋ ਕੇ ਘਾਇਲ ਪਏ।
ਗਿਰੇ ਘਾਇਲ ਹੋ ਜਦ ਏ ਪੰਜੇ ਬਲੀ।
ਤਾਂ ਪੰਜਾਂ ਨੇ ਫਿਰ ਆਣ ਜਗ੍ਹਾ ਮਲੀ।
ਉਸੇ ਤੌਰ ਆ ਪਾਂਵਦੇ ਖੜਬੜਾਟ।
ਉਠੇ ਤੇਗ਼ ਦੀ ਜ਼ੋਰ ਦੀ ਕੜ ਕੜਾਟ।
ਸਫਾਂ ਦੀ ਸਫਾਂ ਕਰ ਗਈ ਢੇਰੀਆਂ।
"ਧੜਾਂ ਵਾਂਗ ਧੜ ਹੋ ਗਏ ਸਿਰ ਬਿਨਾਂ"।
ਹੋਏ ਮੁਕਤ ਓੜਕ ਲੜਾਈ ਵਿਖੇ।
ਅਨੇਕਾਂ ਨੂੰ ਲੈ ਆਪ ਭੀ ਤੁਰ ਗਏ।
ਇਸੇ ਰੀਤ ਸੂਰੇ ਨਿਕਲਦੇ ਰਹੇ।
ਤੁਰਕ ਫੌਜ ਨੂੰ ਆ ਮਿਚਲਦੇ ਰਹੇ।

*੧. ਕਈ ਇਤਿਹਾਸਕਾਰ ਨਹੀਂ ਮੰਨਦੇ ਕਿ ਇਹ ਨਿਰੋਲ ਮਾਝੇ ਦੇ ਸਿੱਖ ਸਨ।*
*੨. ਹੈਰਾਨ।*

ਅਨੇਕਾਂ ਨੂੰ ਕਰ ਘੈਲ ਮਰ ਜਾਂਵਦੇ।
ਸਫਲ ਜਨਮ ਆਪਣੇ ਨੂੰ ਕਰ ਜਾਂਵਦੇ।
ਏ ਚਾਲੀ ਤੇ ਓਹ ਲੱਖ ਤੋਂ ਸਨ ਵਧੀਕ"।
ਏ ਨਿਭਣੀ ਲੜਾਈ ਸੀ ਕਿਸ ਦੇਰ ਤੀਕ।
ਏ ਸੂਰੇ ਖਤਮ ਹੋ ਗਏ ਮਾਰਦੇ।
ਹੁਕਮ ਪਾਲਦੇ ਸੱਚੀ ਸਰਕਾਰ ਦੇ।
ਤੁਰਕ ਫੌਜ ਦੇ ਕੁਸਕ ਲਾ ਕੇ ਗਏ।
ਹਜ਼ਾਰਾਂ ਦੀ ਗਿਣਤੀ ਮੁਕਾ ਕੇ ਗਏ।
ਜਦੋਂ ਨਿਕਲਣੋਂ ਬੰਦ ਹੋਏ ਜਵਾਨ।
ਤਾਂ ਤੁਰਕਾਂ ਦੀ ਹੋਈ ਹਰੀ ਕੁਝ ਕੁ ਜਾਨ।
ਅਗੇਰੇ ਵਧੇ ਦੇਖਿਆ ਮੋਰਚਾ।
ਤਾਂ ਬਾਕੀ ਨ ਕੁਝ ਹੋਰ ਪਾਯਾ ਖੁਰਾ।
ਹਾਂ ਇਕ ਬ੍ਰਿਛ ਓਹਲੇ ਸੀ ਤੀਵੀਂ ਖੜੀ।
ਖੜਗ ਸੂਤ ਕੇ ਜੁੱਧ ਨੂੰ ਸੀ ਅੜੀ।
ਵਧੇ ਪੰਜ ਸੱਤ ਤੁਰਕ ਧਮਕਾਵਣੇ।
ਪਰੰਤੂ ਨ ਮੁੜ ਕੇ ਮਿਲੇ ਆਵਣੇ।
ਬਹਾਦਰ ਤ੍ਰਿਆ ਨਾਲ ਲੜ ਕੇ ਮਰੇ।
ਖੜਗ ਨਾਲ ਮਾਈ ਭਾਗੋ ਨੇ ਟੋਟੇ ਕਰੇ।
ਛਿੜੀ ਫੇਰ ਘਮਸਾਨ ਇਸ ਥਾਉਂ ਭੀ।
ਲੜੀ ਮਾਈ ਭਾਗੋ ਬੜੀ ਜ਼ੋਰ ਦੀ।
ਕਈ ਮਾਰ ਕੇ ਅੰਤ ਉਹ ਭੀ ਗਿਰੀ।
ਹੋਈ ਘੈਲ ਓੜਕ ਮੁਕਾ ਕੇ ਕਈ।
ਤੁਰਕ ਫੌਜ ਸਮਝੀ ਕਿ ਹੋਈ ਫਤੇ।
ਖੁਸ਼ੀ ਨਾਲ ਕੱਛਾਂ ਵਜਾਵਨ ਲੱਗੇ।
ਅਸਾਡੇ ਹਜ਼ਾਰਾਂ ਤਾਂ ਮਰ ਹੀ ਗਏ।
ਪਰੰਤੂ ਏ ਚਾਲੀ ਤਾਂ ਓੜਕ ਲਏ।
ਲੜਾਈ ਤੋਂ ਵੇਹਲੇ ਜਦੋਂ ਹੋ ਗਏ।
ਤਾਂ ਪਾਣੀ ਖੁਣੋਂ ਪ੍ਰਾਣ ਤੜਫਨ ਲੱਗੇ।
ਏ ਸੁੰਨਸਾਨ ਜੰਗਲ ਨਾ ਖੂਹਾ ਨਾ ਤਾਲ।
ਲੱਗੀ ਪਯਾਸ ਜਿੰਦਾਂ ਨੂੰ ਕਰਨੇ ਨਿਢਾਲ।

ਅਗੇਰੇ ਸੀ ਵੀਹ ਕੋਸ ਪਰ ਜਲ ਦਾ ਨਾ ਨਾਂ।
ਤੇ ਪਿੱਛੇ ਸੀ ਛੇ ਕੋਸ 'ਤੇ ਇਕ ਥਾਂ।
ਤੁਰੇ ਅੰਤ ਪਿੱਛੇ ਨੂੰ ਧਾਵੀ ਕਰੀ।
ਪਿਆਸਾਂ ਬੁਝਾਵਨ ਚੜ੍ਹਾਈ ਕਰੀ।
ਨ ਮੁਰਦੇ ਸਮੇਟਨ ਦੀ ਮੋਹਲਤ ਮਿਲੀ।
ਨ ਖੱਫਨ ਲਪੇਟਨ ਦੀ ਫੁਰਸਤ ਮਿਲੀ।
ਉਸੇ ਹਾਲ ਘਾਇਲ ਮਰੇ ਛੋੜ ਕੇ।
ਚਲੇ ਪੀਣ ਪਾਣੀ ਨੂੰ ਸਿਰ ਤੋੜ ਕੇ।
ਕਈ ਪਿਆਸ ਦੇ ਨਾਲ ਮਰ ਹੀ ਗਏ।
ਕਈ ਕਰਕੇ ਥਾਈਂ 'ਤੇ ਅੱਪੜ ਪਏ।
ਪਰੰਤੂ ਕਰਨ ਤੌਬਾ ਤੌਬਾ ਤਮਾਮ।
ਖੁਦਾ ਯਾ ਨ ਇਸ ਤਰਫ ਮੋੜੀਂ ਲਗਾਮ।
ਬਿਨਾਂ ਮੌਤ ਏਥੇ ਤਾਂ ਮਰ ਸਾਂ ਗਏ।
ਕਜ਼ੀਏ ਅਸਾਂ ਨੂੰ ਗਜ਼ਬ ਦੇ ਪਏ।
ਕਸਮ ਹੈ ਜੇ ਮੁੜ ਆਵੀਏ ਏਸ ਰਾਹ।
ਤਲਬ ਦੇਇ ਚੌਣੀ ਭੀ ਜੇ ਪਾਤਸ਼ਾਹ।

## ਗੁਰੂ ਜੀ ਪਹੁੰਚੇ ਤਾਂ ਧੜਾਂ ਦੇ ਅੰਬਾਰ ਲੱਗੇ ਵੇਖੇ

ਉਧਰ ਵਾਰਤਾ ਹੁਣ ਸੁਣੋ ਦੂਸਰੀ।
ਗੁਰੂ ਕਲਗੀਧਰ ਕਰ ਰਹੇ ਹੈਨ ਕੀ?
ਓ ਬੈਠੇ ਸਿਗੇ ਦੂਰ ਸਾਰੇ ਪਰ੍ਹੇ।
ਕੋਈ ਦੋ ਕੋਹਾਂ ਪਰ ਕਿਨਾਰੇ ਪਰ੍ਹੇ।
ਸੁਣੀ ਵਾਜ ਬੰਦੂਕ ਘਮਸਾਨ ਦੀ।
ਪਈ ਸੁੱਧ ਇਸ ਜੰਗ ਮੈਦਾਨ ਦੀ।
ਲੱਗੇ ਸੋਚਣੇ ਲੜ ਰਿਹਾ ਕੌਣ ਹੈ?
ਅਸਾਂ ਦੋ ਵਿਚ ਤੀਸਰਾ ਕੌਣ ਹੈ?
ਉਸੇ ਵਕਤ ਘੋੜੇ ਤੇ ਹੋਏ ਸਵਾਰ।
ਏ ਦੇਖਣ ਲਈ ਤੁਰਤ ਹੋਏ ਤਿਆਰ।
ਜਦੋਂ ਇਸ ਜਗ੍ਹਾ ਆਣ ਕੇ ਦੇਖਿਆ।
ਤਾਂ ਲੋਥਾਂ ਬਿਨਾਂ ਹੋਰ ਕੁਝ ਭੀ ਨ ਸਾ।

ਹਜ਼ਾਰਾਂ ਤੁਰਕ ਸਾਨ ਖਿੰਡੇ ਪਏ।
**ਪਏ ਸਿੱਖ** ਨਜ਼ਰੇ ਕਿਤੇ ਕਿਤੇ।
ਗੁਰੂ ਪਿਆਰ ਕਰ ਸਿੱਖ ਲੱਭਣ ਲੱਗੇ।
ਮਿਲੇ ਜਦ ਕੋਈ ਪਾਸ ਬਹਿ ਜਾਂਵਦੇ।
ਬੜਾ ਪਯਾਰ ਕਰ ਕਰਨ ਸਿਧਾ ਜ਼ਰਾ।
ਤੇ ਫੜ ਚਾਦਰਾ ਮੁਖ ਪੂੰਝਣ ਉਦ੍ਹਾ।
ਏਹ ਮੇਰਾ ਹਜ਼ਾਰੀ ਸੀ ਦੂਲਾ ਦਲੇਰ।
ਏ ਸੀ ਮੇਰਾ ਦੋ ਦੋ ਹਜ਼ਾਰਾਂ ਦਾ ਸ਼ੇਰ।
ਇਸੇ ਤੌਰ ਜਿਸ ਜਿਸ ਜਗ੍ਹਾ ਸਿੱਖ ਮਿਲੇ।
ਵਰਾਂ ਨਾਲ ਭਰਪੂਰ ਕਰਦੇ ਗਏ।
ਏ ਪੰਜ ਦਸ ਵੀਹ ਤੀਹ ਚਾਲੀ ਪੰਜਾਹ।
ਹਜ਼ਾਰਾਂ ਤੋਂ ਲੱਖਾਂ ਤੇ ਦਿੱਤੇ ਪੁਚਾ।
ਕਰਨ ਪਿਆਰ ਪਿਉ ਵਾਂਗ ਹੀ ਬੈਠ ਕੇ।
ਹੇ ਪੁਤ੍ਰੋ ! ਤੁਸੀਂ ਮੇਰੇ ਹਿਤ ਲੜ ਮਰੇ।
ਤੁਸਾਂ ਪੰਥ ਦਾ ਪਿਆਰ ਹੈ ਪਾਲਿਆ।
ਤੁਸਾਂ ਘਾਲ ਸੱਚੀ ਨੂੰ ਹੈ ਘਾਲਿਆ।
ਤੁਸਾਂ ਸਤਿਗੁਰੂ ਨੂੰ ਹੈ ਸਤਕਾਰਿਆ।
ਤੁਸਾਂ ਧਰਮ ਪਰ ਜਾਨ ਨੂੰ ਵਾਰਿਆ।
ਤੁਸਾਂ ਪੈਜ ਰੱਖੀ ਹੈ ਇਸ ਦੇਸ਼ ਦੀ।
ਤੁਸਾਂ ਬਾਂਹ ਬਧੀ ਹੈ ਦਸਮੇਸ਼ ਦੀ।
**ਇਸੇ** ਤੌਰ ਕਰੁਣਾ ਭਰੇ ਪਿਆਰ ਨਾਲ।
ਗੁਰੂ ਕਰ ਰਹੇ ਹੈਨ ਸਿੱਖਾਂ ਦੀ ਭਾਲ।

## ਭਾਈ ਮਹਾਂ ਸਿੰਘ ਜੀ ਦੀ ਕੁਰਬਾਨੀ ਤੇ ਬੇਨਤੀ ਨੇ ਸ੍ਰੀ ਗੁਰੂ ਜੀ ਤੋਂ ਸਿੱਖਾਂ ਦਾ ਬੇਦਾਵਾ-ਪਤ੍ਰ ਪੜਵਾ ਦਿੱਤਾ

ਇਸੇ ਢੇਰ ਲੋਥਾਂ ਦੇ ਵਿਚ ਪਿਆਰਿਓ।
ਜ਼ਰਾ ਆ ਕੇ ਐਧਰ ਨਜ਼ਰ ਮਾਰਿਓ।
ਹੈ ਇਕ ਜਿੰਦ ਘਾਇਲ ਤੜਫਦੀ ਪਈ।
ਹੈ ਤਯਾਰੇ ਦੇ ਵਿਚ ਦੇਹ ਤਯਾਗਨ ਲਈ।
ਹੈ ਸੋਚਾਂ ਦੇ ਵਿਚ ਸੁਰਤ ਹੋਈ ਮਗਨ।
ਹੈ ਦਿਲ ਵਿਚ ਕੋਈ ਪਰੇਮ ਵਾਲੀ ਲਗਨ।

ਹੈ ਇਸ ਸ੍ਰੀਰ ਦਾ ਨਾਂ ਮਹਾਂ ਸਿੰਘ ਬੀਰ।
ਜੋ ਡਿੱਗਾ ਹੈ ਖਾ ਖਾ ਕੇ ਦੁਸ਼ਮਣ ਦੇ ਤੀਰ।
ਹੈ ਮਨ ਵਿਚ ਏ ਇੱਛਾ ਕਿ ਸਤਿਗੁਰ ਮਿਲਨ।
ਕਰਾਂ ਦਰਸ ਫਿਰ ਪ੍ਰਾਣ ਅੱਗੇ ਚਲਨ।
ਪਰੰਤੂ ਖਬਰ ਸਾਰ ਇਹ ਕੁਝ ਨਹੀਂ।
ਕਿ ਉਹ ਦੀਨ ਬੰਧੂ ਭੀ ਹਨ ਪਾਸ ਹੀ।
ਇਸੇ ਖਯਾਲ ਵਿਚ ਸੀਗ ਸੁਰਤੀ ਮਗਨ।
ਕਿ ਪਹੁੰਚੇ ਗੁਰੂ ਆ ਕੇ ਉਸ ਦੇ ਸਦਨ।
ਪਏ ਲੋਥਾਂ ਦੇ ਢੇਰ ਲਾਂਭੇ ਹਟਾਇ।
ਗੁਰੂ ਨੇ ਲਿਆ ਨਾਲ ਗਲ ਦੇ ਲਗਾਇ।
ਸ਼ੁਕਰ ਹੈ ਕਿ ਇਕ ਲਾਲ ਹੈ ਜਾਗਦਾ।
ਜੋ ਮੇਰੇ ਲਈ ਪ੍ਰਾਨ ਹੈ ਤਯਾਗਦਾ।
ਕਿਹਾ ਬਚਨ ਸਤਿਗੁਰ ਨੇ ਹੋ ਕੇ ਪ੍ਰਸੰਨ।
ਤੂੰ ਧੰਨ ਬੀਰ ਮੇਰੇ ! ਤੇਰਾ ਜਨਮ ਧੰਨ।
ਤੂੰ ਮੇਰੇ ਲਈ ਲੜ ਕੇ ਤਨ ਵਾਰਿਆ।
ਤੇ ਸਿੱਖੀ ਸਿਦਕ ਤੋਂ ਨਹੀਂ ਹਾਰਿਆ।
ਜੋ ਮਨ ਵਿਚ ਤੇਰੇ ਆਂਵਦਾ ਮੰਗ ਤੂੰ।
ਨ ਰੱਖੀਂ ਜ਼ਰਾ ਜੀਉ ਵਿਚ ਸੰਗ ਤੂੰ।
ਕਿਹਾ ਬੀਰ ਨੇ ਆਪ ਜਦ ਆ ਗਏ।
ਤਾਂ ਸਾਰੇ ਮਨੋਰਥ ਹੀ ਪਰਵਾ ਗਏ।
ਇਹੋ ਚਾਹ ਸੀ ਨੇਤ੍ਰ ਦਰਸ਼ਨ ਕਰਨ।
ਏ ਇਕ ਵਾਰ ਹੱਥ ਪਰਸ ਲੈਂਦੇ ਚਰਨ।
ਤੁਸੀਂ ਅੰਤ੍ਰਯਾਮੀ ਮੇਰੀ ਪਾ ਗਏ।
ਉਸੇ ਕਾਲ ਸਿਰ ਪਰ ਮੇਰੇ ਆ ਗਏ।
ਹੈ ਹੁਣ ਤ੍ਰਿਪਤ ਮਨ ਕੁਝ ਨ ਬਾਕੀ ਹੈ ਚਾਹ।
ਧਰੋ ਹੱਥ ਸਿਰ 'ਤੇ ਤੇ ਦਿਖਲਾਵੋ ਰਾਹ।

## ਸਤਿਗੁਰਾਂ ਨੇ ਭਾਈ ਮਹਾਂ ਸਿੰਘ ਨੂੰ ਵਰ ਮੰਗਣ ਲਈ ਕਿਹਾ

ਕਿਹਾ ਸਤਿਗੁਰਾਂ ਮੰਗ ਕੁਝ ਖਾਲਸਾ।
ਮੇਰਾ ਮਨ ਹੈ ਕੁਝ ਦੇਣ ਨੂੰ ਚਾਹੁੰਦਾ।

 

ਦੁਬਾਰਾ ਕਹੇ ਸਿੰਘ ਹੱਥ ਜੋੜ ਕੇ।
ਗੁਰੂ ਦਰਸ ਨੂੰ ਨੇਤ੍ਰ ਸਨ ਤਰਸਦੇ।
ਸੋ ਧੰਨ ਭਾਗ ਦਰਸ਼ਨ ਖੁਲ੍ਹੇ ਹੋ ਗਏ।
ਮੇਰੇ ਪਾਪ ਸਾਰੇ ਦਰਸ ਧੋ ਦਏ।
ਨਹੀਂ ਹੋਰ ਇੱਛਾ ਕੋਈ ਚਿੱਤ ਨੂੰ।
ਦਿਓ ਹੁਕਮ ਚਰਨੀਂ ਜੁੜੇ ਬ੍ਰਿਤ ਨੂੰ।
ਗੁਰੂ ਜੀ ਤਿਬਾਰਾ ਕਹਿਣ ਬੋਲ ਕੇ।
"ਤੂੰ ਕੁਝ ਮੰਗ ਲੈ ਬੀਰ ! ਦਿਲ ਖੋਲ੍ਹ ਕੇ।
ਨ ਖਾਲੀ ਮੇਰਾ ਵਾਕ ਮੋੜੀਂ ਕਦੇ।
ਜੋ ਇੱਛਾ ਹੋਵੇ ਓਹ ਹੁਣੇ ਹੀ ਮਿਲੇ"।
ਹੇ ਸਿੱਖੀ ! ਤੇਰਾ ਧੰਨ ਹੈ ਮਰਤਬਾ।
ਤੇਰੇ ਧੰਨ ਹਨ ਸਰਬ ਹੀ ਕਰਤਬਾ।
ਗੁਰੂ ਦਾ ਹੁਕਮ ਵਾਰ ਤੀਜੀ ਭਿਆ।
ਪਰੰਤੂ ਇਹ ਪੁਤਲਾ ਹੈ ਸੰਤੋਸ਼ ਦਾ।

## ਭਾਈ ਮਹਾਂ ਸਿੰਘ ਨੇ ਕੀ ਵਰ ਮੰਗਿਆ

ਨਹੀਂ ਚਾਹ ਕੀਤੀ ਕਿ ਜੀਵਨ ਦਿਓ।
ਯਾ ਪਰਵਾਰ ਮੇਰੇ ਨੂੰ ਧਨ ਭੇਜਿਓ।
ਨ ਇਹ ਆਖਿਆ ਮੇਰਾ ਸਿੱਕਾ ਚਲੇ।
ਨ ਇਹ ਚਾਹਿਆ ਮੇਰੀ ਮਾੜੀ ਫਲੇ।
ਓ ਉਪਕਾਰ ਅਰ ਪਯਾਰ ਦਾ ਪੁੰਜ ਦਿਲ।
ਕੀ ਵਰ ਮੰਗਦਾ ਪਯਾਰੇ ਸਤਗੁਰ ਨੂੰ ਮਿਲ।
"ਪਿਤਾ ਹੱਥ ਜੋੜਾਂ ਕਰਾਂ ਵਾਸਤਾ।
ਜੇ ਮਨ ਦਾ ਮਨੋਰਥ ਪੂਰੋ ਦਾਸ ਦਾ।
ਪਰੰਤੂ ਓਹਦਾ ਮੋੜ ਕਰਿਓ ਨਹੀਂ।
ਮੇਰਾ ਮਨ ਮੰਗੇ ਤਾਂ ਹਰਿਓ ਨਹੀਂ"।
ਗੁਰੂ ਜੀ ਕਹਿਣ "ਮੰਗ ਲੈ ਖਾਲਸਾ।
ਨ ਮਨ ਵਿਚ ਭਰਮ ਰੱਖਣਾ ਮੋੜ ਦਾ"।
ਕਿਹਾ ਲਾਲ ਨੇ ਤਾਤ ਜੀ ਕੀ ਕਹਾਂ।
ਸ਼ਰਮ ਆਇ ਕਹਿੰਦੇ ਨ ਰਹਿ ਭੀ ਸਕਾਂ।

ਕਰੋ ਦਾਤ ਜੇ ਬਖਸ਼ ਆਪਣੇ ਦਰੋਂ।
ਬਚਾਓ ਮੇਰੇ ਚਿੱਤ ਨੂੰ ਚਿੰਤ ਤੋਂ।
ਜੋ ਸਿੱਖਾਂ ਬਿਦਾਵੇ 'ਤੇ ਦਸਖਤ ਕਰੇ।
ਮੇਰੇ ਸਾਹਮਣੇ ਓਸ ਨੂੰ ਪਾੜ ਕੇ।
ਮੇਰਾ ਚਿਤ ਇਸ ਚਿੰਤ ਵਿਚ ਟੰਗਿਆ।
ਬਿਦਾਵਾ ਫਟੇ ਹੋਗੁ ਰਾਜ਼ੀ ਬੜਾ।
ਲਓ ਗੰਢ ਟੁੱਟੀ ਨੂੰ ਫਿਰ ਆਪ ਹੀ।
ਉਨ੍ਹਾਂ ਨੇ ਕਮਾਯਾ ਬਿਸ਼ੱਕ ਪਾਪ ਹੀ।
ਜੇ ਮੰਨੋ ਤਾਂ ਇਹ ਵਾਸ਼ਨਾ ਹੈ ਮੇਰੀ।
ਨ ਇੱਛਾ ਕੋਈ ਹੋਰ ਹੈ ਕਾਸ ਦੀ।
ਗੁਰੂ ਜੀ ਕਹਿਣ ਧੰਨ ਹੈ ਖਾਲਸਾ।
ਮਨੋਰਥ ਭੀ ਧਾਰਨ ਤਾਂ ਉਪਕਾਰ ਦਾ।

## ਲੈ ਉਪਕਾਰੀ ਬੀਰ !
## ਬੇਦਾਵਾ-ਪਤ੍ਰ ਆਪੇ ਪਾੜ ਦੇ

ਅਹੋ ਬੀਰ ! ਲੈ ਉਹ ਬਿਦਾਵਾ ਪਿਆ।
ਏ ਕਹਿ ਕੱਢ ਜੇਬੋਂ ਗੁਰਾਂ ਪਾੜਿਆ।
ਏ ਪਿਖ ਬੀਰ ਡਾਢਾ ਹੀ ਰਾਜ਼ੀ ਭਿਆ।
ਸ਼ੁਕਰ ਹੈ ਕਿ ਟੁੱਟੀ ਨੂੰ ਫਿਰ ਗੰਢਿਆ।
ਗੁਰਾਂ ਨੇ ਕਿਹਾ ਹੋਰ ਕੁਝ ਚਾਹੀਏ।
ਤਾਂ ਦੇਵਾਂਗਾ ਹੁਣ ਬੀ ਜ਼ਰਾ ਆਖਦੇ।
ਮਹਾਂ ਸਿੰਘ ਕਿਹਾ ਬਸ ਪਿਤਾ ! ਲੈ ਚੁਕਾ।
ਇਹੋ ਸੀ ਮਨੋਰਥ ਸੋ ਪੂਰਾ ਭਿਆ।
ਏ ਕਹਿੰਦੇ ਦੇ ਹੱਥ ਜੁੜ ਕੇ ਚਰਨੀਂ ਲੱਗੇ।
ਤੇ ਤਨ ਤੋਂ ਨਿਕਲ ਪ੍ਰਾਣ ਰਾਹੀ ਭਏ।

## ਮਾਈ ਭਾਗੋ ਜੀ ਦੀ ਚਾਹਨਾ ਪੂਰੀ ਹੋ ਗਈ

ਇਥੋਂ ਉੱਠ ਸਤਿਗੁਰੁ ਅਗੇਰੇ ਗਏ।
ਮਾਈ ਭਾਗੋ ਨੂੰ ਫੇਰ ਦਰਸ਼ਨ ਮਿਲੇ।

ਏ ਤਯਾਰੇ ਕਰੀ ਜਾਣ ਨੂੰ ਸੀ ਖੜੀ।
ਕਿ ਸਤਿਗੁਰ ਮਿਲੇ ਆਣ ਅੰਤਮ ਘੜੀ।
ਇਨ੍ਹੂੰ ਭੀ ਉਸੇ ਰੀਤ ਕੀਤਾ ਪਿਆਰ।
ਤੇ ਵਰ ਦੇਣ ਲੱਗੇ ਕ੍ਰਿਪਾ ਯੁਤ ਨਿਹਾਰ।
ਹੋਏ ਜਦ ਖੁੱਲ੍ਹੇ ਦਰਸ ਦੁਖ ਮਿਟ ਗਿਆ।
ਨਿਗਾਹ ਸਤਿਗੁਰਾਂ ਦੀ ਨੇ ਲੀਤਾ ਬਚਾ।
ਕਿਹਾ ਸਤਿਗੁਰਾਂ, "ਵਰ ਕੋਈ ਚਾਹੀਏ?
ਜੋ ਮੰਗੇ ਸੋ ਮਿਲ ਜਾਇਗਾ ਇਸ ਸਮੇਂ"।
ਮਾਈ ਭਾਗ ਕੌਰਾਂ ਨੇ ਸੰਗਤ ਦਾ ਹਾਲ।
ਸੁਣਾ ਕੇ ਕਿਹਾ, "ਹੈ ਬੜਾ ਇਹ ਮਲਾਲ।
ਹੋਏ ਆਪ ਤੋਂ ਬੇਮੁਖ ਏ ਆਨ ਕੇ।
ਧਰਮ ਹਾਰਿਆ ਹਾਲ ਸਭ ਜਾਣ ਕੇ"।
ਕਿਹਾ ਸਤਿਗੁਰਾਂ, "ਤਜਾਗ ਦਿਹ ਏ ਮਲਾਲ।
ਪਰੁਪਕਾਰ ਦੇ ਪੁੰਜ ਮਹਾਂ ਸਿੰਘ ਲਾਲ।
ਉਨ੍ਹਾਂ ਦਾ ਬਿਦਾਵਾ ਨੇ ਪੜਵਾ ਚੁੱਕੇ।
ਓ ਟੁੱਟੀ ਨੂੰ ਮੁੜ ਕੇ ਨੇ ਗੰਢਵਾ ਚੁੱਕੇ।
ਤੁਸੀਂ ਆਪਣੇ ਹੇਤ ਇਛਿਆ ਕਰੋ।
ਮੈਂ ਹਾਜ਼ਰ ਹਾਂ ਵਰ ਦੇਣ ਨੂੰ ਜੋ ਕਹੋ?"
ਸੁਣੀ ਵਾਰਤਾ ਭਾਗ ਕੌਰਾਂ ਜਦੋਂ।
ਵਹਜਾ ਪ੍ਰੇਮ ਰਸ ਨੇਤਰਾਂ ਅੰਦਰੋਂ।
ਕਿਹਾ ਹੋਇ ਗਦ ਗਦ, "ਗੁਰੂ ਧੰਨ ਹੋ।
ਜੋ ਕੀਤੀ ਦਯਾ ਆਪ ਪਰਸੰਨ ਹੋ।
ਜੇ ਬਾਲਕ ਕੋਈ ਭੁੱਲ ਕਰ ਵੀ ਦਏ।
ਤਾਂ ਮਾਤਾ ਪਿਤਾ ਅੰਤ ਬਖਸ਼ਸ਼ ਕਰੇ।
ਤੁਸੀਂ ਬਖਸ਼ਨੇ ਹਾਰ, ਸਤਿਗੁਰ ਦਤਾਰ।
ਕੁਰਾਹੇ ਗਏ ਆਪ ਲੀਤੇ ਸੰਭਾਰ।
ਮੈਂ ਲੂੰ ਲੂੰ ਤੋਂ ਪਰਸੰਨ ਹਾਂ ਹੋ ਗਈ।
ਰਹੀ ਹੋਰ ਵਰ ਦੀ ਨਾ ਆਸ਼ਾ ਕੋਈ।

ਰਹਾਂ ਮੈਂ ਸਦਾ ਆਪ ਦੇ ਹੀ ਹਜ਼ੂਰ।
ਕਰਾਂ ਟਹਿਲ ਸੇਵਾ ਨਾ ਜਾਵਾਂ ਮੈਂ ਦੂਰ"।

## ਏਹ ਮੁਕਤੇ ਪ੍ਰਲੈ ਕਾਲ ਤਕ ਜਿਉਂਦੇ ਰਹਿਣਗੇ

ਗੁਰਾਂ ਨੇ ਇਕੱਠਾ ਅੰਗੀਠਾ ਰਚਾ।
ਸ਼ਹੀਦਾਂ ਨੂੰ ਓਥੇ ਹੀ ਸਸਕਾਰਿਆ।
ਪਵਿੱਤਰ ਮੁਖੋਂ ਫਿਰ ਉਚਾਰੇ ਏ ਵਾਕ।
ਏ ਜਿੰਦੇ ਰਹਿਣਗੇ ਪ੍ਰਲੈ ਕਾਲ ਤਾਕ।
ਮੁਕਤ ਹੋ ਗਏ ਮੁਕਤ ਕਰ ਦੇਸ਼ ਨੂੰ।
ਸਿਰੇ ਧਰ ਲਿਆ ਹੁਕਮ ਦਸਮੇਸ਼ ਨੂੰ।
ਏ ਮੁਕਤੇ ਲੜੇ ਅਰ ਮਰੇ ਜਿਸ ਸਥਾਨ।
ਓ ਧਰਤੀ ਭੀ ਹੋਈ ਪਵਿਤ੍ਰ ਮਹਾਨ।
ਏ ਲਖ ਪੂਜਜ ਭੂਮੀ ਨਿਵੇਂਗਾ ਜਹਾਨ।
ਝੁੱਲੇਗਾ ਸਦਾ ਤੀਕ ਏਥੇ ਨਸ਼ਾਨ।
ਮੁਕਤਸਰ ਕਹਾਂਦਾ ਹੈ ਸੋਈ ਸਥਾਨ।
ਲੱਗੇ ਮਾਘ ਸੰਕ੍ਰਾਂਤ ਮੇਲਾ ਮਹਾਨ।
ਉਨ੍ਹਾਂ ਦੀ ਕਮਾਈ ਲੁਕਾਈ ਲਖੇ।
ਉਹੋ ਯਾਦ ਪਾਵਨ ਸਦਾ ਹੀ ਰੱਖੇ।
ਜੋ ਖੇਲਨ ਕਿਸੇ ਦੇ ਲਈ ਜਾਨ 'ਤੇ।
ਸਤਾਰੇ ਚੜ੍ਹਾਵਨ ਓ ਅਸਮਾਨ 'ਤੇ।
ਸਦਾ ਚਮਕਦੇ ਸਭ ਨੂੰ ਚਮਕਾਂਵਦੇ।
ਜਗਤ ਪਰ ਸਦਾ ਰੌਸ਼ਨੀ ਪਾਂਵਦੇ।
ਮਰੇ ਮਰ ਗਏ ਪਰ ਰਹੇ ਜੀਂਵਦੇ।
ਮਨਾਂ ਤੋਂ ਨਹੀਂ ਬੀਰ ਵਿਸਰੀਂਵਦੇ।



ਦੋਹਿਰਾ॥

*ਪ੍ਰੇਮ ਖੇਲ ਸਿਰ ਧਰ ਤਲੀ, ਖੇਲੀ ਗਯਾ ਦਿਖਾਇ।*
*ਬੰਦ ਬੰਦ ਕਟਵਾ ਲਏ, ਲੀਤਾ ਧਰਮ ਬਚਾਇ।*

## ਭਾਈ ਮਨੀ ਸਿੰਘ ਜੀ ਦੀ ਧਰਮ ਪੁਰ ਕੁਰਬਾਨੀ ਤੇ ਪਾਪੀ ਜਰਵਾਣਿਆਂ ਦੀ ਅਨੀਤਿ

ਪਾਪ ਰਾਜ ਦੇ ਹਿੰਦ ਦੇਸ਼ ਪਰ, ਹੋਣ ਲੱਗੇ ਜਦ ਅੱਤਯਾਚਾਰ।
ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸਰ ਲਈ ਸਿਰ ਅਪਣਾ ਵਾਰ।
ਜਰਵਾਣੇ ਦਾ ਪਾਪੀ ਹਿਰਦਾ ਦਿਨ ਦਿਨ ਹੁੰਦਾ ਜਾਇ ਕਠੋਰ।
ਹਿੰਦੂ ਕੌਮ ਨੂੰ ਨਸ਼ਟ ਕਰਨ ਹਿਤ ਲਾਯਾ ਸਾਰਾ ਆਪਣਾ ਜ਼ੋਰ।
ਕਸ਼ਟ ਸਹਾਰ ਸਹਾਰ ਪ੍ਰਜਾ ਅਤਿ ਦੀਨ ਦਸ਼ਾਂ ਵਿਚ ਹੋਈ ਆਨ।
ਨ੍ਰਿਬਲ ਨ੍ਰਿਧਨ ਨ੍ਰਿਧਿਰ ਨ੍ਰਿਘਰ ਨ੍ਰਿਸੁਖ, ਨ੍ਰਿਆਸ਼ਰਾ ਨਿਰਮਾਨ।
ਦੇਸ਼ ਰਸਾਤਲ ਵੇਖ ਜਾਂਵਦਾ ਸ੍ਰੀ ਕਲਗੀਧਰ ਕਰੀ ਵਿਚਾਰ।
ਦੀਨ ਦਸ਼ਾ ਭਾਰਤ ਦੀ ਹੋਈ ਰਹਿ ਨ ਗਿਆ ਬਾਕੀ ਬਲਕਾਰ।
ਅਤਯਾਚਾਰ ਅਨੀਤੀ ਰਾਜ ਦੇ ਕਰ ਦੇਵਣਗੇ ਦੇਸ਼ ਤਬਾਹ।
ਬਲ ਹੋਏ ਬਿਨ ਪਲ ਭੀ ਹੋਣਾ ਨਹਿ ਹੁਣ ਭਾਰਤ ਦਾ ਨਿਰਬਾਹ।
ਤਾਂ ਤੇ ਚਾਹੀਏ ਜ਼ੁਲਮਾਂ ਦੀ ਹੁਣ ਖੁੰਢੀ ਹੋ ਜਾਵੇ ਤਲਵਾਰ।
ਪਾਪ ਰਾਜ ਦਾ ਨਸ਼ਟ ਕਰਨ ਹਿਤ ਪਰਜਾ ਵਿਚ ਪਾਈਏ ਬਲਕਾਰ।
ਸਮਾਂ ਸੁਨੀਤਿ ਵਿਚਾਰ ਸਤਿਗੁਰਾਂ ਕੀਤਾ ਦੇਸ਼ ਸਿਆਰੋਂ ਸ਼ੇਰ।
ਅੰਮ੍ਰਿਤ ਛਿੜਕ ਸਜਾਇ ਖਾਲਸਾ ਜਿੰਦੇ ਕੀਤੇ ਮੁਰਦੇ ਫੇਰ।
ਰਾਜ ਯੋਗ ਦੀ ਰਹਿਤ ਸਿਖਾਈ ਪਰੁਪਕਾਰ ਦਾ ਦੇ ਉਪਦੇਸ਼।
ਪਾਪ ਰਾਜ ਦੀ ਨੀਂਹ ਉਖੇੜੋ, ਦੁਖੀ ਪ੍ਰਜਾ ਦੇ ਹਰੋ ਕਲੇਸ਼।
ਆਪਣਾ ਤਨ ਮਨ ਧਨ ਲਗਾਇਕੇ ਚਾਰੇ ਪੁੱਤਰ ਦਿੱਤੇ ਵਾਰ।
ਪਾਇ ਪੂਰਨੇ ਜਾਚ ਸਿਖਾਲੀ, ਐਸਾ ਕਰਨਾ ਪਰਉਪਕਾਰ।

### ਅਨਿਆਈ ਜਰਵਾਣੇ ਪਛੁਤਾਉਂਦੇ ਹਨ

ਦੁਖੀ ਪ੍ਰਜਾ ਦੀ ਮੁਕਤੀ ਕਾਰਨ ਸਿੰਘ ਸੂਰਮੇ ਹੋਏ ਤਿਆਰ।
ਪਾਪ ਰਾਜ ਦੇ ਨਸ਼ਟ ਕਰਨ ਹਿਤ ਵਾਰੇ ਤਨ ਮਨ ਧਨ ਪਰਵਾਰ।

ਸਾਹਵੇਂ ਹੋਏ ਸਾਂਵੇਂ ਹੋ ਕੇ ਕਰਨ ਟਾਕਰੇ ਫੜ ਤਲਵਾਰ।
ਨਿਰਧਨ ਨਿਰ ਆਸ੍ਰਾ ਭੀ ਹੋ ਕੇ ਰਖਯਾ ਕੀਤੀ ਦੁੱਖ ਸਹਾਰ।
ਮੂੰਹ ਮੁੜਿਆ ਅਨਯਾਇ ਖੜਗ ਦਾ ਉਖੜੇ ਐਸੇ ਹੋਸ਼ ਹਵਾਸ।
ਦੀਨ ਵਧਾਣਾ ਕਿਤੇ ਰਿਹਾ, ਹੁਣ ਰਾਜ ਰਹਿਣ ਦੀ ਰਹੀ ਨ ਆਸ।
ਪਿੱਸੂ ਪਏ ਅਧਰਮ ਰਾਜ ਨੂੰ ਇਹ ਕੀ ਆਈ ਨਵੀਂ ਬਲਾਇ।
ਐਸੇ ਨਿਰਬਲ ਦੇਸ਼ ਵਿਖੇ ਏਹ ਸ਼ੇਰ ਕਿਧਰੋਂ ਗਰਜੇ ਆਇ।
ਨੱਕ ਵਿਖੇ ਦਮ ਕੀਤਾ ਸਾਡਾ ਟਿਕਣ ਨ ਦੇਂਦੇ ਕਰਕੇ ਚੈਨ।
ਇਧਰੋਂ ਜ਼ਰਾ ਅਰਾਮ ਹੋਇ ਅਰ ਉਧਰੋਂ ਆ ਚੁੱਪ ਕੀਤੇ ਪੈਣ।
ਇਕ ਮਰੇ ਦਸ ਹੋਰ ਨਿਕਲ ਕੇ ਚਕਾਚੂੰਧ ਵਿਚ ਦੇਵਣ ਪਾਇ।
ਜ਼ੁਲਮ ਜਦੋਂ ਕੁਝ ਹੋਣ ਲੱਗੇ ਨਿਕਲੇ ਕੋਈ ਜੱਥਾ ਅਚਾਨਕ ਆਇ।
ਨਾਜ਼ਮ ਨੇ ਸਿਰ ਤਕ ਬਲ ਲਾ ਕੇ ਨਾਸ਼ ਕਰਨ ਦੀ ਚੱਲੀ ਚਾਲ।
ਪਰ ਸ੍ਰੀ ਗੁਰ ਦੇ ਸ਼ੇਰਾਂ ਅੱਗੇ ਗਲੀ ਨ ਇਸ ਦੀ ਕੁਝ ਭੀ ਦਾਲ।
ਨਾਜ਼ਮ ਪਿਆ ਦਲੀਲਾਂ ਅੰਦਰ ਸੱਦ ਸਿਆਣੇ ਕਰੇ ਸਲਾਹ।
ਓਹ ਤਦਬੀਰ ਨਿਕਾਲੋ ਕੋਈ, ਹੋਵਣ ਸਾਰੇ ਸਿੱਖ ਤਬਾਹ।
ਜਦ ਤਕ ਏਹ ਮੂਜ਼ੀ ਨਹੀਂ ਮਰਦੇ ਤਦ ਤਕ ਮਿਲਦਾ ਨਹੀਂ ਅਰਾਮ।
ਨਾਹੀਂ ਹਿੰਦੂ ਦਬ ਸਕਦੇ ਹਨ ਨਾ ਵਧ ਸਕਦਾ ਹੈ ਇਸਲਾਮ।
ਇਕ ਕਾਜ਼ੀ ਉੱਠ ਅਰਜ਼ ਗੁਜ਼ਾਰੀ ਹਜ਼ਰਤ ਕਿਉਂ ਹੋ ਰਹੇ ਉਦਾਸ।
ਇਸ ਟੋਲੇ ਦੇ ਵਧ ਜਾਵਣ ਦਾ ਕਾਰਣ ਮੈਂ ਦੱਸਦਾ ਹਾਂ ਖਾਸ।
ਅੰਮ੍ਰਿਤਸਰ ਤਾਲਾਬ ਵਿਖੇ ਜੋ ਪਾਣੀ ਹੈ, ਹੈ ਆਬਿਹੱਯਾਤ।
ਜੋ ਪੀਵੇ ਸੋ ਅਮਰ ਹੋਂਵਦਾ ਕਰਾਮਾਤ ਉਸ ਦੀ ਵਖਯਾਤ।
ਏ ਕਾਫਰ ਨਿਤ ਜਾ ਕੇ ਓਥੇ ਅੰਮ੍ਰਿਤ ਪੀ ਪੀ ਹੁੰਦੇ ਸ਼ੇਰ।
ਓਸੇ ਦੇ ਬਲ ਦਿਨ ਦਿਨ ਐਡੇ ਹੁੰਦੇ ਜਾਂਦੇ ਨਿਡਰ ਦਲੇਰ।
ਜਦ ਤਕ ਉਸ ਪਾਣੀ ਦੇ ਪੀਣੇ ਦੀ ਬੰਦਸ਼ ਨ ਪੱਕੀ ਹੋਇ।
ਤਦ ਤਕ ਏਸ ਦੇ ਨਾਸ਼ ਕਰਨ ਦੀ ਚਲੇਗੀ ਤਦਬੀਰ ਨ ਕੋਇ।
ਕਾਜ਼ੀ ਦੀ ਗੱਲ ਦਿਲ 'ਤੇ ਲੱਗੀ ਸੂਬੇ ਨੂੰ ਆਯਾ ਇਤਬਾਰ।
ਸਿੰਘਾਂ ਦੇ ਵਧਣੇ ਦਾ ਕਾਰਨ ਅੰਮ੍ਰਿਤਸਰ ਦਾ ਹੈ ਦਰਬਾਰ।
ਦੇਸ਼ ਰਖਯਕ ਸਿੰਘਾਂ ਦੇ ਇਸ ਬਿਧ ਵੈਰੀ ਬਣ ਗਏ ਮਹਾਨ।
ਖੁਰਾ-ਖੋਜ ਨਾ ਰਹੇ ਦੇਸ਼ ਵਿਚ ਸਿੰਘਾਂ ਦਾ ਇਹ ਮਤਾ ਪਕਾਨ।
ਦਿੱਲੀ ਤੋਂ ਪਰਵਾਨਾ ਆਯਾ, ਲਾਹੌਰੀ ਨਾਜ਼ਮ ਦੇ ਪਾਸ।
ਇਸ ਟੋਲੇ ਨੂੰ ਜਿਉਂ ਕਿਉਂ ਹੋਵੇ ਛੇਤੀ ਹੀ ਕਰ ਦੇਵੋ ਨਾਸ।

ਥੋੜ੍ਹੇ ਚਿਰ ਵਿਚ ਇਨ੍ਹਾਂ ਥੋੜਿਆਂ, ਕਰ ਦਿੱਤਾ ਸਾਨੂੰ ਹੈਰਾਨ।
ਜੇਕਰ ਵਧਦਾ ਗਿਆ ਇਸ ਤਰ੍ਹਾਂ ਮੁਸ਼ਕਲ ਹੋਗੁ ਛੁਡਾਣੀ ਜਾਨ।
ਉਸੇ ਸਮੇਂ ਏਹ ਹੁਕਮ ਚੜ੍ਹਾਯਾ ਫੌਜ ਦਿਓ ਫੌਰਨ ਦੌੜਾਇ।
ਅੰਮ੍ਰਿਤਸਰ ਸਿੱਖਾਂ ਦਾ ਤੀਰਥ ਘੇਰ ਲਏ ਚੌਤਰਫੋਂ ਜਾਇ।
ਨਾ ਨ੍ਹਾਵੇ ਨਾ ਪਾਣੀ ਪੀਵੇ ਸਿੱਖ ਕੋਈ ਆ ਕੇ ਦਰਬਾਰ।
ਜੋ ਆਵੇ ਉਹ ਮੁੜੇ ਨਾ ਪਿੱਛੇ ਮਾਰ ਦਿਓ ਬਿਨ ਸੋਚ ਵਿਚਾਰ।
ਬੰਦੂਕਾਂ ਦਾ ਪਹਿਰਾ ਲੱਗਾ ਕੋਈ ਨਾ ਆਣਾ ਪਾਵੇ ਮੂਲ।
ਬੇਖਬਰੀ ਵਿਚ ਜੋ ਆ ਜਾਵੇ ਕਰ ਦੇਵਣ ਉਸ ਨੂੰ ਨਿਰਮੂਲ।
ਇਉਂ ਹਰਿਮੰਦਰ ਸੁੰਵਾ ਕੀਤਾ ਪਾਪੀ ਸੂਬੇ ਕਹਿਰ ਕਮਾਏ।
ਸਿੱਖਾਂ ਦਾ ਦਿਲ ਅਤੀ ਦੁੱਖ ਗਿਆ ਐਪਰ ਕੋਈ ਪੇਸ਼ ਨ ਜਾਇ।
ਇਸੇ ਤਰ੍ਹਾਂ ਦੋ ਬਰਸ ਬੀਤ ਗਏ ਦਰਸ਼ਨ ਮਿਲੇ ਨ ਕਰਨਾ ਆਇ।
ਲੁਕ ਛਿਪ ਕੇ ਕੋਈ ਟਾਂਵਾਂ ਪ੍ਰੇਮੀ ਰਾਤੀਂ ਟੁੱਭਾ ਜਾਵੇ ਲਾਇ।

## ਭਾਈ ਮਨੀ ਸਿੰਘ ਜੀ ਦੀ ਧਰਮ ਗਾਥਾ

ਭਾਈ ਮਨੀ ਸਿੰਘ ਇਕ ਪ੍ਰੇਮੀ ਸਤਿਗੁਰ ਦੇ ਚਰਨਾਂ ਦਾ ਦਾਸ।
ਗੁਰਮੁਖ ਰੂਪ, ਬਿਹੰਗਮ ਬਾਣਾ, ਅੰਮ੍ਰਿਤਸਰ ਵਿਚ ਕਰੇ ਨਿਵਾਸ।
ਹਿਰਦੇ ਦੇ ਵਿਚ ਨਾਮ ਵਸੇ ਅਰ ਮੱਥੇ ਲਸੇ ਪ੍ਰੇਮ ਦਾ ਨੂਰ।
ਗੁਰਬਾਣੀ ਦਾ ਅੰਮ੍ਰਿਤ ਪੀ ਪੀ ਹੋਇ ਰਿਹਾ ਸਾਗਰ ਭਰਪੂਰ।
ਗੁਰੂ ਗ੍ਰੰਥ ਦੀ ਕਥਾ ਬਾਰਤਾ ਨਿਤ ਸੁਣਾਵਣ ਲਾਇ ਦੀਵਾਨ।
ਗੁਰ ਆਸ਼ਯ ਦੇ ਬੋਧਿ ਅਤੇ ਸਮਝਾਵਨ ਵਿਚ ਬੜੇ ਵਿਦਵਾਨ।
ਗੁਰਬਾਣੀ ਦੇ ਅਰਥ ਬੋਧ ਦੀ ਗੁੰਝਲ ਸਭ ਦੇਵਣ ਸੁਲਝਾਇ।
ਗਯਾਨੀ ਜੀ ਤੋਂ ਚਲੀ ਆਉਂਦੀ ਹੁਣ ਤਕ ਗਯਾਨੀ ਸੰਪਰਦਾਇ।
ਸ੍ਰੀ ਅੰਮ੍ਰਿਤਸਰ ਰਹਿ ਕੇ ਚਾਯਾ ਸੰਗਤ ਦੀ ਸੇਵਾ ਦਾ ਭਾਰ।
ਗਯਾਨੁਪਦੇਸ਼ ਅੰਨ ਬਸਤ੍ਰ ਦੀ ਟਹਿਲ ਕਰਨ ਨੂੰ ਰਹਿਣ ਤਯਾਰ।
ਜਰਵਾਣੇ ਦੀ ਪਾਪ ਚਾਲ ਜਦ ਚੁੱਕੀ ਆ ਕੇ ਪਰਮ ਅਨੀਤ।
ਭਾਈ ਜੀ ਦੇ ਮਨ ਵਿਚ ਜੋਸ਼ ਉਬਾਲੇ ਗੁਰੂ ਸਿੱਖੀ ਦੇ ਡਾਢੀ ਪ੍ਰੀਤ।
ਦੇਖ ਦਸ਼ਾ ਹਰਿਮੰਦਰ ਦੀ ਮਨ ਵਿਚ ਬੜਾ ਦੁੱਖ ਰਹੇ ਮਨਾਇ।
ਕਿਵੇਂ ਕਰਾਂ, ਕੁਝ ਡੌਲ ਬਣੇ ਸਭ ਸਿੱਖ ਜੁੜਨ ਮੁੜ ਏਥੇ ਆਇ।
ਦਰਸ਼ਨ ਪਾਵਨ ਤ੍ਰਿਪਤ ਹੋ ਜਾਵਨ ਆਵਨ ਅਰ ਲਾਵਨ ਦੀਵਾਨ।
ਗੁਰ ਤੀਰਥ ਅੰਮ੍ਰਿਤ ਸਰੋਵਰ ਦੇ ਕਰ ਸਕਣ ਖੁਲ੍ਹੇ ਇਸ਼ਨਾਨ।

ਮੈਂ ਕੂਕਰ ਸਤਿਗੁਰ ਦਰ ਦਾ ਜੇ ਇਤਨੀ ਟਹਿਲ ਨ ਸਕਾਂ ਕਮਾਇ।
ਜਨਮ ਮੇਰਾ ਕਿਸ ਅਰਥ ਭਯਾ ਅਰ ਸਿੱਖ ਹੋਏ ਦਾ ਲਾਭ ਨ ਕਾਇ।
ਇਸ ਤਰੰਗ ਕਰ ਤੰਗ, ਉਮੰਗ ਉਠਾਈ ਮਨ ਵਿਚ ਸੰਗ ਉਤਾਰ।
ਕੁਝ ਸਿਰ ਕਰਦੇ ਪੁਰਖ ਸੰਗ ਲੈ ਪਹੁੰਚੇ ਹਾਕਮ ਦੇ ਦਰਬਾਰ।
"ਹਰਿਮੰਦਰ ਵਿਚ ਦੋ ਬਰਸਾਂ ਤੋਂ ਕੋਈ ਸਿੱਖ ਨ ਪਹੁੰਚਾ ਆਨ।
ਹੁਕਮ ਦਿਓ ਜੇ ਦੋ ਦਿਨ ਦਾ, ਤਦ ਦੀਪਮਾਲ ਪਰ ਕਰਨ ਸ਼ਨਾਨ।
ਮੇਲਾ ਗੇਲਾ ਹੋ ਜਾਵੇਗਾ ਦੋ ਦਿਨ ਪਹਿਰਾ ਦਿਓ ਹਟਾਇ।
ਫੇਰ ਜਿਵੇਂ ਜੀ ਚਾਹੇ ਕਰਨਾ ਇਸ ਵਿਚ ਹੋਸੀ ਹਰਜ ਨਾ ਕਾਇ"।

## ਨਵਾਬ ਦੀ ਵਿਸ਼ਵਾਸਘਾਤੀ ਚਾਲ

ਅੰਮ੍ਰਿਤਸਰ ਦੇ ਹਾਕਮ ਨੇ ਲਿਖ ਅਰਜ਼ੀ ਭੇਜੀ ਪਾਸ ਨਵਾਬ।
ਹਰਿਮੰਦਰ ਦੇ ਮੇਲੇ ਬਾਬਤ ਕੀ ਕੁਝ ਦਿੱਤਾ ਜਾਇ ਜਵਾਬ?
ਗਿਣਤ ਗਿਣੀ ਸੂਬੇ ਨੇ ਬਹਿ ਕੇ ਮਨ ਪਾਪੀ ਵਿਚ ਫੁਰਿਆ ਪਾਪ।
ਦਾਅ ਬੜਾ ਵਿਸ਼੍ਵਾਸਘਾਤ ਦਾ ਇਉਂ ਮਿਲਦਾ ਹੈ ਆਪਣੇ ਆਪ।
ਗੁਪਤ ਰਹੇ ਇਹ ਪਾਪ ਚਾਲ ਅਰ ਮਨਜ਼ੂਰੀ ਦੇਵਾਂ ਲਿਖਵਾਇ।
ਕੱਠੇ ਹੋਵਣ ਸਿੱਖ ਜਦੋਂ ਪਾ ਘੇਰਾ ਦੇਵਾਂ ਅਲਖ ਮੁਕਾਇ।
ਹੁਕਮ ਭੇਜਿਆ "ਮਨੀ ਸਿੰਘ ਜੇ ਚੱਟੀ ਮੰਨੇ ਪੰਜ ਹਜ਼ਾਰ।
ਦੋ ਦਿਨ ਦੀ ਛੁੱਟੀ ਦੇ ਦੇਵੋ, ਸਿੱਖ ਆਨ ਕਰਨ ਦਰਸ਼ਨ ਦੀਦਾਰ"।
ਅੰਮਿਤਸਰ ਆਯਾ ਪਰਵਾਨਾ, ਭਾਈ ਜੀ ਭੇਜੇ ਸਦਵਾਇ।
ਹਾਕਮ ਨੇ ਉਹ ਹੁਕਮ ਨਵਾਬੀ ਪੜ੍ਹ ਕੇ ਦਿੱਤਾ ਤੁਰਤ ਸੁਣਾਇ।
ਪਹਿਲ਼ੇ ਤਾਂ ਝਿਜਕੇ ਭਾਈ ਜੀ, ਪਰ ਫਿਰ ਮਨ ਵਿਚ ਫੁਰੀ ਵਿਚਾਰ।
ਗੁਰਸਿੱਖਾਂ ਦੇ ਜੋੜ ਮੇਲ ਵਿਚ ਗੱਲ ਨਹੀਂ ਕੁਝ ਪੰਜ ਹਜ਼ਾਰ।
ਹਰਿ ਮੰਦਰ ਦਾ ਦਰਸ਼ਨ ਕਰਕੇ ਸੰਗਤ ਹੋਸੀ ਸਰਬ ਨਿਹਾਲ।
ਪੰਜ ਹਜ਼ਾਰ ਇਜਾਰੇ ਜੋਗਾ ਕੱਠਾ ਹੋ ਜਾਸੀ ਤਤਕਾਲ।
ਇਹ ਵਿਚਾਰ ਹਾਕਮ ਦੇ ਅੱਗੇ ਚੱਟੀ ਕਰ ਲੀਤੀ ਮਨਜ਼ੂਰ।
ਡੇਰੇ ਆ ਕੇ ਲਿਖ ਅਰਦਾਸਾਂ ਭੇਜਣ ਲੱਗੇ ਨੇੜੇ ਦੂਰ।
ਦੀਪਮਾਲ ਪਰ ਖੁਲ੍ਹ ਮਿਲ਼ੀ ਹੈ, ਸੰਗਤ ਪਾਵੇ ਦਰਸ਼ਨ ਆਇ।
ਇਉਂ ਸਭ ਗੁਰਸਿੱਖੀ ਦੇ ਅੰਦਰ ਸਾਰੇ ਦਿੱਤੀ ਖਬਰ ਪੁਚਾਇ।

## ਸਿੱਖਾਂ ਲਈ ਜਰਵਾਣਿਆਂ ਦੀ ਖ਼ੂਨੀ ਚਾਲ

ਰੁਤ ਫਿਰੀ, ਪਤਝੜੀ ਛਿੜੀ, ਦਿਨ ਘਟੇ ਰਾਤ ਨੂੰ ਵਾਧੇ ਪਾਇ।
ਕੱਤਕ ਮਾਂਹ, ਗੁਲਾਬੀ ਠੰਡਕ, ਰਾਤ ਹਨੇਰੀ ਹੁੰਦੀ ਜਾਇ।

ਵੇਖ ਵੇਖ ਅਨਯਾਇ ਰਾਜ ਦਾ ਚੰਦ ਚਾਨਣਾ ਲਿਆ ਲੁਕਾਇ।
ਕਲੂ ਕਾਲ ਦੀ ਘੋਰ ਸਿਆਹੀ ਵਾਂਗ ਹਨੇਰ ਗਿਆ ਹੁਣ ਛਾਇ।
ਲਾਹੌਰੀ ਸੂਬੇ ਦੇ ਮਨ ਵਿਚ ਵੱਸ ਰਹੀ ਸੀ ਘਾਤਕ ਚਾਲ।
ਗੁਰਸਿੱਖੀ ਦਾ ਘਾਤ ਕਰਨ ਹਿਤ, ਛੁਰੀ ਗਲੇਫੀ ਮਿੱਠੇ ਨਾਲ।
ਅੰਦਰ ਵੜ ਫੌਜੀ ਅਫਸਰ ਨੂੰ ਪੱਟੀ ਦਿੱਤੀ ਖੂਬ ਪੜ੍ਹਾਇ।
ਸਿੱਖਾਂ ਦਾ ਦਲ ਅੰਮ੍ਰਿਤਸਰ ਵਿਚ ਆ ਕੇ ਫੇਰ ਨ ਜਾਣਾ ਪਾਇ।
ਜਦ ਕੱਠੇ ਹੋ ਜਾਣ ਸਭੇ ਤਦ ਲੈਣਾ ਤੁਰਤ ਦੁਆਲਾ ਘੇਰ।
ਮਾਰ ਦਿਓ ਕਤਲਾਮ ਮਚਾ ਕੇ ਕੁਸ਼ਤਿਆਂ ਦੇ ਲੱਗ ਜਾਵਣ ਢੇਰ।
ਜਦ ਤਕ ਏਹ ਮੂਜ਼ੀ ਨਹੀਂ ਮਰਦੇ ਤਦ ਤਕ ਸਾਡੀ ਗਲੇ ਨ ਦਾਲ।
ਨਾ ਇਸਲਾਮ ਵਧੇ, ਨਾ ਸਖਤੀ ਹੋ ਸਕਦੀ ਹੈ ਪਰਜਾ ਨਾਲ।
ਤਾਂ ਤੇ ਬੇਈਮਾਨੀ ਕਰਨੀ ਇਸ ਵੇਲੇ ਹੈ ਬੜੀ ਜ਼ਰੂਰ।
ਬੜੀ ਚਲਾਕੀ ਤੇ ਹੁਸ਼ਿਆਰੀ ਏਸ ਚਾਲ ਵਿਚ ਹੈ ਮਨਜ਼ੂਰ।
ਇਸ ਬਿਧ ਪਾਪ ਜਾਲ ਰਚ ਪਾਪੀ ਫੌਜ ਕਰਾਈ ਤੁਰਤ ਤਿਆਰ।
"ਇੰਤਜ਼ਾਮ ਦੇ ਠੀਕ ਰੱਖਣ ਦੀ ਲੋੜ" ਸੁਣਾਈ ਬਾਹਰਵਾਰ।
ਸਾਣ ਚੜ੍ਹੀ ਤਲਵਾਰਾਂ ਅਰ ਬੰਦੂਕਾਂ ਲੈ ਲੈ ਤੁਰਕ ਭਏ ਸਵਾਰ।
ਗੁਰਸਿੱਖਾਂ ਦਾ ਘਾਤ ਕਰਨ ਨੂੰ ਆਏ ਅੰਮ੍ਰਿਤਸਰ ਵਿਚਕਾਰ।

## ਵਾੜ ਹੀ ਖੇਤ ਨੂੰ ਖਾਣ ਉੱਠ ਪਈ

ਤੁਰਕ ਰਾਜ ਦੀਆਂ ਸੱਟਾਂ ਖਾ ਖਾ, ਵੇਖ ਵੇਖ ਦੱਗ਼ਿਆਂ ਦੀ ਚਾਲ।
ਸਿੱਖ ਗੁਰੂ ਦੇ, ਸਿੱਖ ਗਏ ਸਨ, ਪੈਰ ਧਰਨ ਹੁਸ਼ਿਆਰੀ ਨਾਲ।
ਸੰਗਤ ਬੈਠ ਗੁਰਮੱਤਾ ਕੀਤਾ, ਦਾਣੇ ਹੇਠ ਜਾਲ ਮਤ ਹੋਇ।
ਫੌਜ ਲਾਹੌਰੋਂ ਜੋ ਹੈ ਆਈ ਇਸ ਵਿਚ ਦਗ਼ਾ ਨ ਹੋਵੇ ਕੋਇ।
ਟੋਹ ਕਰਨ ਤੋਂ ਪਤਾ ਚੱਲ ਗਿਆ, ਖੇਤ ਖਾਣ ਨੂੰ ਉੱਠੀ ਵਾੜ।
ਕਾਲੇ ਹਿਰਦੇ ਦੀ ਕਾਲਕ ਨੂੰ ਮੱਥੇ ਤੋਂ ਹੀ ਲੀਤਾ ਤਾੜ।
ਤੁਰਕ ਫੌਜ ਨੂੰ ਚਣੇ ਚਬਾਣੇ ਸੀ ਤਾਂ ਨਹਿ ਕੁਝ ਔਖੀ ਕਾਰ।
ਪਰ ਮੇਲੇ ਪਰ ਅਮਨ ਰੱਖਣ ਦੇ ਭਾਈ ਜੀ ਸਨ ਜ਼ਿੰਮੇਵਾਰ।
ਇਸ ਕਰਕੇ ਬਲਬੀਰ ਖਾਲਸੇ ਲੀਤਾ ਆਪਣਾ ਆਪ ਸੰਭਾਲ।
ਖਬਰ ਪੁਚਾਈ ਦੀਪਮਾਲ ਦਾ ਸਮਾਂ ਦਿਓ ਐਵੇਂ ਹੀ ਟਾਲ।
ਨਾ ਰੌਣਕ ਨਾ ਮੇਲਾ ਹੋਯਾ ਨਾ ਹਰਿ ਮੰਦਰ ਲਗਾ ਦਿਵਾਨ।
ਨਾ ਆ ਸੰਗਤ ਕੱਠੀ ਹੋਈ ਨਾ ਕੁਝ ਚੜ੍ਹਤ ਚੜ੍ਹਾਈ ਆਨ।

ਹੋਇ ਸ਼ਰਮਿੰਦੀ ਤੁਰਕ ਫੌਜ, ਖਿਝ ਤਪ ਕੇ ਉਲਟੀ ਗਈ ਲਾਹੌਰ।
ਪਾਪ ਚਾਲ ਸਭ ਬ੍ਰਿਥਾ ਗਈ ਸੁਣ ਸੂਬੇ ਦੇ ਚੱਕਰਾਏ ਤੌਰ।
ਦਿਲ ਵਿਚ ਭੁਜ ਕਬਾਬ ਹੋ ਗਿਆ, ਮੱਥੇ ਪਰ ਵਲ ਆਏ ਚਾਰ।
ਦਾਉ ਨ ਕੋਈ ਖਾਣ ਅਸਾਡਾ ਸਿੱਖ ਬੜੇ ਹੋਏ ਹੁਸ਼ਿਆਰ।
ਸੜੇ ਹਿਰਦੇ ਵਿਚ ਲਗਨ ਲੱਗੀ ਇਸ ਗੱਲ ਦਾ ਬਦਲਾ ਲਊਂ ਜ਼ਰੂਰ।
ਕਬ ਤਕ ਦਾਉ ਘੁਸਾਈਆਂ ਕਰਸਨ ਇਕ ਦਿਨ ਭਰ ਡੋਬਾਂਗਾ ਪੂਰ।
ਬੀਤ ਗਏ ਦੀਵਾਲੀ ਦੇ ਦਿਨ ਨਾ ਲੱਗਾ ਮੇਲਾ ਦਰਬਾਰ।
ਨਾ ਆਯਾ ਕੁਝ ਚੜ੍ਹਤ ਚੜ੍ਹਾਵਾ ਨਾ ਕੁਝ ਹੋਈ ਰਕਮ ਤਿਆਰ।
ਅੰਮ੍ਰਿਤਸਰ ਦੇ ਹਾਕਮ ਨੂੰ ਭੀ ਕੌੜ ਚੜ੍ਹੀਸੀ ਖਾ ਕੇ ਖਾਰ।
ਭਾਈ ਜੀ ਨੂੰ ਸੱਦ ਕਿਹਾ, ਓਹ ਚੱਟੀ ਦੇਵੋ ਪੰਜ ਹਜ਼ਾਰ।

## ਨਵਾਬ ਦੀ ਖੋਟੀ ਚਾਲ ਤੇ ਭਾਈ ਜੀ ਦੀ ਗਾਥਾ

ਭਾਈ ਜੀ ਨੇ ਕਿਹਾ, "ਤੁਸੀਂ ਕੁਝ ਆਪਣੀ ਬੁਕਲ ਮਾਰੋ ਝਾਤ।
ਮੇਲਾ ਤਾਂ ਲੱਗਣ ਨਹੀਂ ਦਿੱਤਾ ਫਿਰ ਮੈਂ ਕੇਹੀ ਦਿਆਂ ਜ਼ਕਾਤ।
ਸੰਗਤ ਜੁੜਦੀ, ਚੜ੍ਹਤ ਆਂਵਦੀ, ਚੱਟੀ ਦੇਂਦਾ ਤੁਰਤ ਪੁਚਾਇ।
ਕਹਾਂ ਫਕੀਰ ਦੇ ਪਾਸ ਖਜ਼ਾਨਾ ਜਿਸ ਵਿਚੋਂ ਮੈਂ ਦਿਆਂ ਕਢਾਇ।
ਚਾਲ ਤੁਹਾਡੀ ਵੇਖ ਖਾਲਸੇ ਕੀਤਾ ਆਪਣਾ ਆਪ ਬਚਾਉ।
ਵਿਘਨ ਪਾਇ ਕੇ ਆਪ ਨ ਪਾਓ ਮੇਰੇ ਪਰ ਹੁਣ ਬ੍ਰਿਥਾ ਦਬਾਉ।
ਜੇ ਲਾਹੌਰ ਤੋਂ ਫੌਜ ਨ ਔਂਦੀ ਤਲਵਾਰਾਂ ਬੰਦੂਕਾਂ ਨਾਲ।
ਫਿਰ ਮੈਂ ਜੇ ਚੱਟੀ ਨ ਦੇਂਦਾ ਝੂਠਾ ਕਰਦੇ ਪਾਸ ਬਿਠਾਲ"।
ਲਾਲ ਹੋਇ ਕੇ ਹਾਕਮ ਬੋਲਿਆ, "ਖਬਰਦਾਰ ਨਾ ਰੌਲਾ ਪਾਉ।
ਜਾਨ ਸਲਾਮਤ ਚਾਹੀਏ ਤਾਂ ਚੱਟੀ ਦਾ ਤੁਰਤ ਰੁਪਯਾ ਲਿਆਉ।
ਘਰ ਦੀ ਨਹੀਂ ਹਕੂਮਤ ਤੇਰੀ, ਪੂਰਾ ਕਰ ਸ਼ਾਹੀ ਫਰਮਾਨ।
ਚਾਹੇ ਕਿਤੋਂ ਲਿਆ ਕੇ ਦੇ ਦੇ, ਠੇਕਾ ਲੈਣਾ ਹੈ ਆਸਾਨ।
ਜੇ ਤੂੰ ਬਹੁਤੀ ਹਾਂ ਨਾ ਕੀਤੀ ਦੇਸਾਂ ਤੁਰਤ ਲਾਹੌਰ ਪੁਚਾਇ।
ਓਥੇ ਏਸ ਅਹਿਦ ਤੋੜਨ ਦੀ ਡਾਢੀ ਕਰੜੀ ਮਿਲੂ ਸਜਾਇ"।
ਭਾਈ ਜੀ ਨੇ ਕਿਹਾ, "ਏਸ ਧਮਕੀ ਦੀ ਨਾ ਹੀ ਕੋਈ ਲੋੜ।
ਅਹਿਦ ਸ਼ਿਕਨ ਹੋ ਤੁਸੀਂ ਜਿਨ੍ਹਾਂ ਨੇ ਫੌਜ ਲਿਆਂਦੀ ਸਿਰ 'ਤੇ ਜੋੜ।
ਅਮਨ ਰੱਖਣ ਦੀ ਜ਼ਿੰਮੇਵਾਰੀ ਮੈਂ ਜੋ ਸਿਰ ਲੀਤੀ ਸੀ ਚਾਇ।
ਕਿਉਂ ਲਾਹੌਰੋਂ ਫੌਜ ਮੰਗਾ ਕੇ ਸੰਗਤ ਦਿੱਤੀ ਤੁਸਾਂ ਡਰਾਇ"।

ਲਾਲ ਨੇਤਰ ਕਰ ਹਾਕਮ ਕਹਿੰਦਾ, "ਹੱਛਾ ਤਦ ਹੁਣ ਰਹੁ ਤੱਯਾਰ।
ਬੰਦੀ ਵਿਚ ਲਾਹੌਰ ਪਹੁੰਚ ਕੇ ਓਥੇ ਦੇਈਂ ਜਵਾਬ ਗੁਜ਼ਾਰ"।
ਪਹਿਰੇ ਵਿਚ ਭਾਈ ਜੀ ਕਰਕੇ ਤੋਰੇ ਇਹ ਲਿਖਿ ਸੂਬੇ ਪਾਸ,
"ਇਸ ਕਾਫਰ ਨੇ ਅਹਿਦ ਤੋੜਿਆ ਦੇਣਾ ਚੰਗੀ ਤਰ੍ਹਾਂ ਤਰਾਸ"।

## ਲਾਹੌਰ ਦੇ ਸੂਬੇ ਦੀ ਕਚਹਿਰੀ

ਲਗੀ ਕਚਹਿਰੀ ਸੂਬੇ ਦੀ ਲਾਹੌਰ ਸ਼ਹਿਰ ਵਿਚ ਆਲੀਸ਼ਾਨ।
ਸਜ ਸਜਾਉ ਵਿਚ ਅਤੀ ਮਨੋਰਮ ਦਬ ਦਬਾਉ ਵਿਚ ਬੜੀ ਮਹਾਨ।
ਚੇਹਰਾ ਦੇਖ ਪ੍ਰਾਣ ਸੁਕ ਜਾਵਨ ਸੂਬਾ ਐਸਾ ਹੈ ਬਤ ਨਾਕ।
ਜ਼ੁਲਮ ਅਤੇ ਕਰੜਾਈ ਕਰ ਕਰ ਖੂਬ ਜਮਾਇ ਰਖੀ ਸੀ ਧਾਕ।
ਆ ਗੱਦੀ ਪਰ ਬੈਠਾ ਸੂਬਾ ਮਤਸਰ ਦੇ ਵਿਚ ਚਕਨਾਚੂਰ।
ਦਿਲ ਵਿਚ ਖੁਸ਼ੀ ਮੱਥੇ ਪਰ ਲਾਲੀ. ਗੱਲਾਂ ਵਿਚੋਂ ਲਸੇ ਗਰੂਰ।
ਹਿਰਦਾ ਉਛਲ ਜ਼ਬਾਨੋਂ ਬੋਲਿਆ ਨਾਲ ਬੜੇ ਪਾਪਾਸ਼੍ਰਿਤ ਚਾਉ।
"ਅੰਮ੍ਰਿਤਸਰ ਦੇ ਕਾਫਰ ਕੈਦੀ ਮਨੀ ਸਿੰਘ ਨੂੰ ਤੁਰਤ ਲਿਆਉ"।
ਸਭ ਕੰਮਾਂ ਤੋਂ ਪਹਿਲੇ ਉਸ ਦੇ ਲਹੂ ਨਾਲ ਕਰਾਂ ਇਸ਼ਨਾਨ।
ਇਕ ਕਾਫਰ ਅੱਜ ਕਾਬੂ ਆਯਾ ਜੀ ਠਾਰਾਂ ਲੈ ਉਸ ਦੀ ਜਾਨ।
ਪਹਿਰੇ ਦੇ ਵਿਚ ਪੇਸ਼ ਹੋ ਗਏ. ਭਾਈ ਮਨੀ ਸਿੰਘ ਬਿਨ ਦੇਰ।
ਵਾਹਿਗੁਰੂ ਜੀ ਕੀ ਫਤਿਹ ਗਜਾਈ ਆਂਵਦਿਆਂ ਹੀ ਵਾਂਗਰ ਸ਼ੇਰ।
ਤ੍ਰਿਬਕ ਉਠੇ ਸਭ ਮਜਲਸ ਵਾਲੇ. ਸਿੰਘਾਂ ਦਾ ਸੁਣਕੇ ਜੈਕਾਰ।
ਸੜ ਕੇ ਕੋਲੇ ਹੋਯਾ ਸੂਬਾ, ਹ੍ਰਿਦਾ ਭਖਿਆ ਵਾਂਗ ਅੰਗਾਰ।
ਰੱਤਾ ਪੀਲਾ ਹੋ ਕੇ ਬੋਲਿਆ ਕਿਉਂ ਓ ਕਾਫਰ! ਇਹ ਕੀ ਚਾਲ?
ਜੁਰਮ ਕਰੇਂ ਅਰ ਕੈਦੀ ਹੋ ਕੇ ਬੋਲੇਂ ਫੇਰ ਦਲੇਰੀ ਨਾਲ।
ਪੰਜ ਹਜ਼ਾਰ ਰੁਪੱਯਾ ਚੱਟੀ ਦੇਵਣ ਦਾ ਕਰਕੇ ਇਕਰਾਰ।
ਦੇਣੋਂ ਨਾਂਹ ਕਰੇਂ ਅਰ ਬੜ੍ਹਕੇਂ, ਇਹੋ ਸ਼ਰਾਫਤ ਹੈ ਮੁਰਦਾਰ।
ਭਾਈ ਜੀ ਨੇ ਕਿਹਾ ਜ਼ਰਾ ਕੁਝ ਸੋਚ ਸਮਝ ਕੇ ਕਰੋ ਕਲਾਮ।
ਘਾਤਕ ਚਾਲਾਂ ਆਪ ਚਲ ਕੇ ਲੋਕਾਂ ਪਰ ਲਾਓ ਇਲਜ਼ਾਮ।
ਮੈਂ ਕੋਈ ਨਹੀਂ ਅਹਿਦ ਤੋੜਿਆ ਮੇਲੇ ਦਾ ਸੀਗਾ ਇਕਰਾਰ।
ਜੇ ਮੇਲਾ ਲਗਦਾ ਤਦ ਮਿਲਦੀ ਨਿਸ਼ਚੇ ਚੱਟੀ ਪੰਜ ਹਜ਼ਾਰ।
ਪਰ ਜਦ ਫੌਜ ਤੁਹਾਡੀ ਜਾ ਕੇ ਉਧੜ ਧੁੰਮੀ ਦਿੱਤੀ ਪਾਇ।
ਦਗ਼ਾ ਦੇਖ ਕੇ ਸਿੱਖ ਨ ਆਏ, ਮੇਰਾ ਇਸ ਵਿਚ ਦੋਸ਼ ਨ ਕਾਇ।

ਨੇਤ੍ਰ ਲਾਲ ਕਰ ਸੂਬਾ ਬੋਲਯਾ, "ਏਹ ਸਭ ਝੂਠੇ ਹੈਨ ਟਲਾਇ।
ਇਸ ਵਿਚ ਹੈ ਅਪ੍ਰਾਧ ਤੇਰਾ ਅਰ ਮਿਲਸੀ ਇਧੀ ਜ਼ਰੂਰ ਸਜਾਇ"।

## ਮੁਫ਼ਤੀ ਜੀ ਦਾ ਖ਼ੂਨੀ ਫ਼ਤਵਾ ਤੇ ਲਾਲਚ

ਮੁਫਤੀ ਜੀ ! ਹੁਣ ਫਤਵਾ ਲਾਓ, ਜੋ ਕੁਝ ਸ਼ਰ੍ਹਾ ਰਹੀ ਫੁਰਮਾਇ।
ਜੋ ਇਕਰਾਰ ਕਰੇ ਅਰ ਤੋੜੇ ਉਸ ਨੂੰ ਕੈਸੀ ਮਿਲੇ ਸਜ਼ਾਇ।
ਮੁਫਤੀ ਮੁੱਲਾਂ ਕਾਜ਼ੀ ਅੱਗੇ ਲਹੂ ਪੀਣ ਨੂੰ ਖੜੇ ਤਿਆਰ।
ਸ਼ਰ੍ਹਾ ਸ਼ਰੀਅਤ ਦੇ ਪਰਦੇ ਵਿਚ ਫੜੀ ਜ਼ੁਲਮ ਦੀ ਸੀ ਤਲਵਾਰ।
ਤੁਰਕਾਂ ਦਾ ਸਭ ਦੇਸ਼ ਬਣੇ ਅਰ ਕਾਫਰ ਹੋ ਜਾਵਣ ਕਾਫੂਰ।
ਏਸ ਮਨੋਰਥ ਸਿੱਧੀ ਖਾਤਰ ਦੇਸ਼ ਡੁਬਾਯਾ ਭਰ ਭਰ ਪੂਰ।
ਮਿਲ ਸਭਨਾਂ ਨੇ ਮਸਲਤ ਕੀਤੀ ਫਤਵਾ ਦਿੱਤਾ ਤੁਰਤ ਸੁਣਾਇ।
ਸ਼ਰਾ ਸ਼ਰੀਅਤ ਅਹਿਦ ਸ਼ਿਕਨ ਦੀ ਲਿਖਦੀ ਡਾਢੀ ਸਖ਼ਤ ਸਜ਼ਾਇ।
ਬੰਦ ਬੰਦ ਕਟਵਾਓ ਉਸ ਦਾ ਜਾਨ ਉਦ੍ਹੀ ਨੂੰ ਦਿਓ ਅਜ਼ਾਬ।
ਜੀਕਰ ਉਸ ਨੇ ਅਹਿਦ ਤੋੜਿਆ ਓਵੇਂ ਹੋਵੇ ਉਸ ਦੇ ਬਾਬ।
ਪਰ ਹਾਂ ! ਇਕ ਰਹਿਮ ਦੀ ਸੂਰਤ ਭੀ ਹੈ ਇਸ ਦੇ ਵਿਚ ਜ਼ਰੂਰ।
ਤੋਬਾ ਕਰ ਜੇ ਮੋਮਨ ਹੋਵੇ ਕਰ ਦੇਵੋ ਤਦ ਮਾਫ ਕਸੂਰ।
ਸੁਣ ਕੇ ਸੂਬਾ ਹੱਸ ਬੋਲਿਆ ਵਾਹ ਸਾਈਆਂ ! ਤੈਥੋਂ ਕੁਰਬਾਨ।
ਮਰਦੇ ਮਰਦੇ ਬੰਦੇ ਦੀ ਤੂੰ ਰਖ ਦਿਖਾਵੇਂ ਕੀਕੁਰ ਜਾਨ।
ਬਰਕਤਵੰਦੀ ਝੋਲੀ ਅੱਡੀ ਦੀਨ ਅਸਾਡੇ ਆਲੀਸ਼ਾਨ।
ਜੋ ਦਰਵਾਜ਼ੇ ਡਿੱਗੇ ਆ ਕੇ ਉਸ ਨੂੰ ਦੁਖੋਂ ਮਿਲੇ ਅਮਾਨ।
ਸ਼ਰਾ ਸ਼ਰੀਫ ਕਿਹੀ ਹੈ ਪੂਰਨ ਰਾਹ ਰਖੇ ਹਨ ਕੇਹੇ ਸੁਖੈਨ।
ਗਰਦਨ ਜ਼ਦਨੀ ਲਾਇਕ ਕਾਫ਼ਰ, ਕਲਮਾ ਪੜ੍ਹ ਕੇ ਪਾਵੇ ਚੈਨ।
ਲੌ ਭਾਈ ਜੀ ! ਸੂਲੀ ਦੀ ਹੁਣ ਸੂਲ ਬਣਾਈ ਸ਼ਰਾ ਸ਼ਰੀਫ਼।
ਕਲਮਾ ਪੜ੍ਹਿਆਂ ਜਾਨ ਬਖਸ਼ੀਏ, ਸਾਡੀ ਹੀ ਹੈ ਇਹ ਤਾਰੀਫ਼।
ਦੇਰ ਨ ਲਾਵੋ ! ਕੇਸ਼ ਮੁਨਾਵੋ ਆ ਹਜ਼ਰਤ ਦੀ ਲਵੋ ਪਨਾਹ।
ਜਾਂ ਬਖਸ਼ੀ ਭੀ ਹੋ ਜਾਵੇ ਅਰ ਸਾਰੇ ਧੋਤੇ ਜਾਨ ਗੁਨਾਹ।

## ਭਾਈ ਜੀ ਦਾ ਸਿਦਕ ਭਰਿਆ ਜੁਵਾਬ

ਕ੍ਰੋਧ ਚੜ੍ਹ ਗਿਆ ਭਾਈ ਜੀ ਨੂੰ ਸ਼ੇਰ ਵਾਂਗ ਬੋਲੇ ਲਲਕਾਰ।
"ਮੂੰਹ ਸੰਭਾਲ ਕੇ ਗੱਲ ਕਰੋ ਇਹ ਵਾਜਬ ਨਹੀਂ ਤੁਹਾਨੂੰ ਕਾਰ।

ਕੇਸਾਂ ਦਾ ਫਿਰ ਨਾਮ ਨ ਲੈਣਾ ਸਿੰਘਾਂ ਹਿਤ ਇਹ ਹੈ ਦੁਰਵਾਕ।
ਬੇਰੇ ਬੇਰੇ ਹੋਣਾ ਚੰਗਾ, ਮੰਦਾ ਇਹ ਸੁਣਨਾ ਭੀ ਵਾਕ।
ਸ਼ਰ੍ਹਾ ਤੁਹਾਡੇ ਘਰ ਦੀ ਹੈ ਜੋ ਚਾਹੋ ਫਤਵੇ ਲਓ ਬਣਾਇ।
ਹਾਜ਼ਰ ਹਾਂ ਮੈਂ ਦੁੱਖ ਸਹਿਨ ਨੂੰ ਜੋ ਕਰਤੇ ਦੀ ਹੋਇ ਰਜ਼ਾਇ।
ਪਰ ਨਾ ਮੈਂ ਹਨ ਕੇਸ ਕਟਾਣੇ ਨਾ ਹੋਣਾ ਹੈ ਮੁਸਲਮਾਨ।
ਬੰਦ ਤੁੜਾਵਨ ਛੱਡ ਕੇ ਭਾਵੇਂ ਕੀਮਾਂ ਹੋ ਕੇ ਨਿਕਲੇ ਜਾਨ।
ਐਡਾ ਕੇਹੜਾ ਵਖਤ ਪਿਆ ਮੈਂ ਧਰਮ ਤਿਆਗਾਂ ਜੀਵਨ ਹੇਤ?
ਧਰਮ ਵਾਸਤੇ ਸਦਕੇ ਹੋਣਾ ਸਿੰਘਾਂ ਦਾ ਤਾਂ ਹੈ ਸੰਕੇਤ।
ਸੂਬਾ, ਕਾਜ਼ੀ ਮੁਫਤੀ, ਮੁੱਲਾਂ ਅਰ ਮਜਲਸ ਦੇ ਮੁਸਲਮਾਨ।
ਵੇਖ ਦਲੇਰੀ ਭਾਈ ਜੀ ਦੀ ਦੰਦ ਜੁੜੇ ਹੋਏ ਹੈਰਾਨ।
ਸਿੱਖ ਬੜੇ ਦਿਲਚਲੇ ਬਹਾਦੁਰ ਜਾਨ ਤਲੀ ਪਰ ਰੱਖ ਟਿਕਾਇ।
ਮੌਤੋਂ ਡਰਨ ਨ ਰੰਚਕ ਭਰ ਭੀ, ਧਰਮ ਪੁਰੋਂ ਤਨ ਦੇਣ ਘੁਮਾਇ।

## ਸੂਬੇ ਦਾ ਖੂਨੀ ਹੁਕਮ ਬੰਦ-ਬੰਦ ਕਟਵਾ ਦੇਵੋ

ਸੂਬਾ ਕਹਿੰਦਾ, "ਸਿੱਖਾਂ ਦਾ ਭੀ ਉਲਟਾ ਮਤ ਹੈ ਨਾ-ਮਾਕੂਲ।
ਜੇਕਰ ਗੱਲ ਭਲੇ ਦੀ ਦੱਸੋ ਸਮਝ ਨ ਆਇ ਇਨ੍ਹਾਂ ਨੂੰ ਮੂਲ।
ਹੱਛਾ ! ਹੁਣੇ ਕਿਰਕਿਰੀ ਹੋਸੀ ਸਾਰੀ ਸ਼ੇਖੀ ਤੇ ਬਲਕਾਰ।
ਕਸ਼ਟਾਂ ਨਾਲ ਪਿਆ ਜਦ ਪਾਲਾ ਨਿਕਲ ਜਾਇਗਾ ਸਭ ਹੰਕਾਰ।
ਫੜੋ ਜਲਾਦੋ ! ਇਸ ਕਾਫਰ ਨੂੰ, ਕਤਲਗਾਹ ਵਿਚ ਖੜੋ ਸ਼ਤਾਬ।
ਜੀਕੁਰ ਹੁਕਮ ਸ਼ਰਾ ਨੇ ਦਿੱਤਾ ਓਵੇਂ ਮਾਰੋ ਦੇਇ ਅਜ਼ਾਬ।
ਘਟ ਜਾਏਗਾ ਦੁਨਯਾ ਵਿਚੋਂ ਇਕ ਕਾਫਰ ਦਾ ਹੋਰ ਵਜੂਦ।
ਫਤਹਿ ਹੋਇ ਇਸਲਾਮ ਦੀਨ ਦੀ, ਹੋ ਜਾਵਨ ਕਾਫਰ ਨਾਬੂਦ।"

## ਭੈੜੀ ਸੋ ਚੰਗਿਆੜੇ ਵਾਂਗਰ ਖਿੱਲਰ ਗਈ

ਭੈੜੀ ਸੋਇ ਹਨੇਰੀ ਦੇ ਚੰਗਿਆੜੇ ਵਾਂਗਰ ਹੋਇ ਪ੍ਰਕਾਸ਼।
ਦੁਖੀਏ ਸੰਦੀ ਆਹ ਦਾ ਧੂੰਆਂ, ਪਲ ਵਿਚ ਜੀਕੁਰ ਚੜ੍ਹੇ ਅਕਾਸ਼।
ਧੁੰਮੀ ਖਬਰ ਲਾਹੌਰ ਸ਼ਹਿਰ ਵਿਚ ਭਾਈ ਮਨੀ ਸਿੰਘ ਬਲਵਾਨ।
ਪੰਜ ਹਜ਼ਾਰ ਰੁਪਯੇ ਖਾਤਰ ਧਰਮੋਂ ਹੋਣ ਲਗੇ ਕੁਰਬਾਨ।
ਗੁਰੂ ਘਰ ਦੇ ਸ਼ਰਧਾਲੂ ਹਿੰਦੂ ਉੱਦਮ ਕਰਕੇ ਹੋਏ ਤਿਆਰ।
ਰਲ ਮਿਲ ਪਲ ਵਿਚ ਕੱਠਾ ਕੀਤਾ ਚੱਟੀ ਕਾਰਨ ਪੰਜ ਹਜ਼ਾਰ।

 

## ਪ੍ਰੇਮੀ ਸਹਿਜਧਾਰੀਆਂ ਨੇ ਰੁਪਏ ਲੈ ਆਂਦੇ

ਰਸਤੇ ਵਿਚ ਜੱਲਾਦ ਅਜੇ ਸਨ ਤੋਰੜੇ ਲੈ ਕੇ ਪਹੁੰਚੇ ਜਾਇ।
ਅਸੀਂ ਰੁਪੱਯਾ ਲੈ ਆਏ ਹਾਂ ਤੁਸੀਂ ਜ਼ਰਾ ਜਾਵੋ ਸਸਤਾਇ।
ਮੋੜ ਕਚਹਿਰੀ ਲੈ ਚੱਲੋ ਅਰ ਅਸੀਂ ਰੁਪੱਯਾ ਦੇਈਏ ਤਾਰ।
ਇਸ ਵਿੱਚ ਭਲਾ ਤੁਸਾਡਾ ਹੋਸੀ, ਸਫਲ ਹੋਇਗੀ ਸਾਡੀ ਕਾਰ।
ਭਵਾਂ ਚੜ੍ਹਾਇ ਜਲਾਦ ਬੋਲਿਆ ਹਟ ਜਾਵੋ ਪਿਛੇ ਮੁਰਦਾਰ।
ਜਯੋਂ ਸਾਨੂੰ ਮਿਲ ਚੁਕੀ ਆਗਿਆ ਤਯੋਂ ਭੁਗਤਾਵਾਂਗੇ ਹੁਨ ਕਾਰ।
ਪੈਰੀਂ ਪੈ ਪੈ ਹਾੜੇ ਕੱਢੇ ਲੋਕਾਂ ਜ਼ਰਾ ਠਰ੍ਹਾਵਨ ਕਾਣ।
ਪਰ ਪੱਥਰ ਦੇ ਹਿਰਦੇ ਵਾਲੇ ਕਦ ਲੱਗੇ ਸਨ ਦਯਾ ਕਮਾਨ।
ਚਾਲ ਸਗੋਂ ਕੁਝ ਤੇਜ਼ ਕਰ ਲਈ ਮਤ ਸੂਬੇ ਪਹਿ ਪਹੁੰਚ ਨ ਪੈਣ।
ਤਾਰ ਰੁਪੱਯਾ ਮਿੰਨਤਾਂ ਕਰਕੇ ਕਾਫਰ ਨੂੰ ਛੁਡਵਾਇ ਨਾ ਲੈਣ।
ਦੇਖ ਬੇਦਰਦੀ ਜੱਲਾਦਾਂ ਦੀ ਹੋਏ ਹਿੰਦੂ ਲੋਕ ਨਿਰਾਸ।
ਹੰਝੂ ਨਿਕਲ ਪਏ ਅੱਖਾਂ ਤੋਂ ਚੇਹਰੇ ਪੀਲੇ ਭਏ ਉਦਾਸ।

## ਸ਼ੋਕ ਭਰੇ ਸਹਿਜਧਾਰੀਆਂ ਨੂੰ ਭਾਈ ਜੀ ਦੀ ਸਿਖਯਾ

ਭਾਈ ਜੀ ਇਹ ਦੇਖ ਉਦਾਸੀ ਦੇਣ ਲਗੇ ਸਭ ਨੂੰ ਉਪਦੇਸ਼।
ਮੇਰੇ ਜੀਵਨ ਹੇਤ ਪਯਾਰਿਓ ਕਿਉਂ ਕਰਦੇ ਹੋ ਬ੍ਰਿਥਾ ਕਲੇਸ਼?
ਮੁਕੇ ਚੋਗ ਇਰਾਦਾ ਪੁੱਗੇ, ਸਭ ਨੇ ਤਜਣਾ ਹੈ ਸੰਸਾਰ।
ਕਿਸ ਜੀਵਨ ਪਰ ਭੁਲੇ ਕੋਈ ਜਿਸ 'ਤੇ ਪਲ ਦਾ ਨਹੀਂ ਇਤਬਾਰ।
ਆਤਮ ਹੈ ਅਬਿਨਾਸੀ, ਕੇਵਲ ਜਾਮਾਂ ਉੱਤੋਂ ਲਏ ਵਟਾਇ।
ਨਾ ਇਹ ਮਰੇ ਨਾ ਸੜੇ ਨਾ ਡੁੱਬੇ ਨਾ ਤਲਵਾਰੀਂ ਕਟਿਆ ਜਾਇ।
ਨਾਮ ਜਪੋ, ਸੰਤੋਸ਼ ਕਰੋ ਅਰ ਭਾਣਾ ਮੰਨੋ ਸ਼ੁਕਰਾਂ ਨਾਲ।
ਕਰਤੇ ਦੇ ਭਾਣੇ ਵਿਚ ਦੁਖ ਸੁਖ ਜੋ ਆਵੇ ਸੋ ਝੱਲੋ ਝਾਲ।
ਮੇਰਾ ਮਰਨਾ ਮਰਨਾ ਨਾਹੀਂ ਇਹ ਸਮਝੋ ਆਨੰਦ ਮਹਾਨ।
ਪਰਮ ਪਿਆਰੇ ਧਰਮ ਵਾਸਤੇ ਸਦਕੇ ਹੋਣ ਲਗੀ ਹੈ ਜਾਨ।
ਤਾਂ ਤੇ ਤੁਸੀਂ ਨ ਯਤਨ ਕਰੋ ਹੁਣ, ਜੋ ਹੋਣਾ ਸੋ ਜਾਸੀ ਹੋਇ।
ਜੋ ਲਿਖਿਆ ਸੋ ਭੋਗ ਲਿਆ ਹੁਣ ਵਾਧ ਘਾਟ ਨਹੀਂ ਹੋਣੀ ਕੋਇ।
ਸੁਣ ਉਪਦੇਸ਼ ਪਰੇਮੀ ਸਾਰੇ ਦਿਲ ਬੁੱਝੇ ਹੋਏ ਬੇ-ਆਸ।
ਪਰਮ ਦੁਖਿਤ ਹੋ ਮੁੜੇ ਪਿਛਾਂਹ ਟੁੱਟੇ ਸਭ ਦੇ ਦਿਲੋਂ ਹਰਾਸ।

## ਦੁੱਖ ਪੀੜਾ ਤੇ ਮੌਤ ਤੋਂ ਰਤਾ ਵੀ ਨਹੀਂ ਘਬਰਾਯਾ

ਕੁਦਰਤ ਦੇ ਹਨ ਖੇਲ ਨਿਆਰੇ ਭੇਦ ਨ ਇਸ ਦਾ ਪਾਯਾ ਜਾਇ।
ਪਾਪੀ ਦਾ ਸਿਰ ਉੱਚਾ ਹੋਵੇ, ਧਰਮੀ ਉਸ ਤੋਂ ਚੋਟਾਂ ਖਾਇ।
ਨੀਚ ਕੁਕਰਮੀ ਹਾਕਮ ਬਣ ਕੇ ਸਤਪੁਰਸ਼ਾਂ ਦਾ ਲਹੂ ਵਹਾਇ।
ਕਾਮੀ ਕਪਟੀ ਦੀ ਸਰਦਾਰੀ ਭਗਤਾਂ ਦੇ ਸਿਰ ਉੱਪਰ ਆਇ।
ਇਕ ਈਸ਼੍ਵਰ ਦਾ ਭਗਤ ਪਿਆਰਾ, ਦੂਜਾ ਪੱਥਰ ਦਿਲ ਜੱਲਾਦ।
ਵੱਸ ਪਿਆ ਪਾਪੀ ਦੇ ਧਰਮੀ ਇਹ ਦੇਖੋ ਉਲਟੀ ਮਰਯਾਦ।
ਸਿਦਕੀ, ਪ੍ਰੇਮੀ, ਮਨੀ ਸਿੰਘ ਜੀ ਕੈਸੇ ਬੈਠੇ ਹਨ ਗੰਭੀਰ।
ਮਾਨੋਂ ਦੁਖ ਅਰ ਮੌਤ ਇਨ੍ਹਾਂ ਨੂੰ ਰਤਾ ਨਹੀਂ ਕੀਤਾ ਦਿਲਗੀਰ।

## ਹੇ ਜਲਾਦ ! ਤੂੰ ਮਾਲਕ ਦਾ ਹੁਕਮ ਪੂਰਾ ਕਰ

ਫੜ ਤੇਸਾ ਜੱਲਾਦ ਕਸਾਈ ਲੱਗਾ ਵੀਣੀ ਕਰਨ ਜੁਦਾਇ।
ਵੇਖ ਅਨੀਤੀ ਭਾਈ ਜੀ ਨੇ ਪਿੱਛੇ ਲੀਤਾ ਹੱਥ ਹਟਾਇ।
ਕਹਿਣ ਲੱਗੇ, "ਤੂੰ ਬੰਦ ਬੰਦ ਕੱਟਣ ਦਾ ਕੀਤਾ ਹੈ ਇਕਰਾਰ।
ਆਪਣੇ ਸੁਖ ਦੇ ਹੇਤ ਕਰੇਂ ਕਿਉਂ ਉਸ ਆਗਯਾ ਤੋਂ ਉਲਟੀ ਕਾਰ?
ਇਕ ਉਂਗਲ ਵਿਚ ਤਿੰਨ ਤਿੰਨ ਪੋਟੇ, ਏਹ ਭੀ ਸਾਰੇ ਬੰਦ ਕਹਾਣ।
ਪਹਿਲਾਂ ਟੋਟੇ ਕਰ ਏਨ੍ਹਾਂ ਦੇ ਫਿਰ ਵੀਣੀ ਵਲ ਕਰੀਂ ਧਿਆਨ"।
ਵਿਸਮਯ ਹੋ ਜੱਲਾਦ ਉਵੇਂ ਹੀ ਲੱਗਾ ਇਕ ਇਕ ਕੱਟਣ ਬੰਦ।
ਭਾਈ ਜੀ ਦਾ ਚੇਹਰਾ ਹਸਮੁਖ ਦਿੱਸੇ ਚਮਕਦਾ ਵਾਂਗਰ ਚੰਦ।
ਪੋਟੇ ਗੁੱਟ ਅਰਕ ਅਰ ਮੋਢੇ ਕਟ ਕਟ ਲਾਈ ਜਾਵੇ ਢੇਰ।
ਪਰ ਮੂੰਹੋਂ 'ਸੀ' 'ਹਾਇ' ਨ ਕੱਢੇ ਕਲਗੀਧਰ ਦਾ ਦੂਲਾ ਸ਼ੇਰ।

## ਨਾਮ ਦੇ ਪ੍ਰੇਮੀ ਵਿਚ ਕੀ ਸੱਤਜਾ ਹੈ?

ਨਾਮ ਜਪੇ ਅਰ ਧੰਨ ਧੰਨ ਉਚਰੇ ਮੱਥੇ ਪਰ ਨਾ ਵੱਟ ਦਿਸਾਇ।
ਪਲ ਦੀ ਪਲ ਵਿਚ ਜੱਲਾਦਾਂ ਨੇ ਕੱਟ ਕੱਟ ਦਿੱਤਾ ਢੇਰ ਲਗਾਇ।
ਧਰਮੀ ਧਰਮ ਹੇਤ ਤਨ ਤਜ ਕੇ ਸੱਚਖੰਡ ਵਿਚ ਪਹੁੰਚਾ ਜਾਇ।
ਧਰਮ ਸਹਾਈ ਪੱਲੇ ਲੈ ਗਿਆ ਕੂੜੇ ਜਗ ਤੋਂ ਕੰਡ ਵਲਾਇ।
ਧੜਕ ਗਿਆ ਧਰਨੀ ਦਾ ਹਿਰਦਾ, ਸੜ ਉੱਠੀ ਛਾਤੀ ਦੁੱਖ ਨਾਲ।
ਧਰਮ ਪੁੱਤਰ ਦਾ ਲਹੂ ਡੁੱਲ੍ਹਦਾ, ਵੇਖ ਹੋ ਗਈ ਬਡ ਲਾਲੋ ਲਾਲ।
ਕੇਰ ਅੱਥਰੂ ਕੰਬ ਕੰਬ ਕੇ, ਦੁਨੀਆ ਨੇ ਇਕ ਦਿੱਤਾ ਸ੍ਰਾਪ।
"ਨਸ਼ਟ ਹੋਇ ਅਨਯਾਇ ਰਾਜ ਉਹ, ਜਿਸ ਵਿਚ ਹੋਵਨ ਐਸੇ ਪਾਪ।

ਜਾਏ ਮੇਰੇ ਖਾਏ ਜੇੜ੍ਹਾ, ਉਸ ਦਾ ਬੀਜ ਨਾਸ਼ ਹੋ ਜਾਇ।
ਮੇਰੇ ਪੁਤ੍ਰਾਂ ਦਾ ਜੋ ਮੇਰੇ ਸਿਰ 'ਤੇ ਬਹਿ ਕੇ ਲਹੂ ਵਹਾਇ"।
ਪੌਣ ਚੜ੍ਹੀ ਆਕਾਸ਼ ਜਿਸ ਸਮੇਂ ਦੇਵਤਿਆਂ ਨੇ ਫੁੱਲ ਵਸਾਇ।
ਧਰਮੀ ਦੀ ਜੈਕਾਰ ਗਜਾਈ ਵਿਚ ਬਿਬਾਣਾਂ ਲਿਆ ਬਿਠਾਇ।
ਸੱਚ-ਖੰਡ ਵਿਚ ਜਾਇ ਪੁਚਾਯਾ ਮੁਖ ਉੱਜਲ ਪੈਂਧਾ ਗੁਰ ਲਾਲ।
ਪਰਮ ਜੋਤ ਵਿਚ ਜੋਤ ਮਿਲ ਗਈ ਧਰਮ ਬਚਾ ਕੇ ਆਪਣੇ ਨਾਲ।

## ਧਰਮ ਦੀ ਸੁਗੰਧੀ ਕਿਸ ਤਰ੍ਹਾਂ ਖਿਲਰਦੀ ਹੈ?

ਹੇ ਮੰਦ ਪਾਪੀ ! ਸੋਚ ਰਤਾ, ਵਡਿਆਂ ਦੇ ਗੁਣ ਅਰ ਆਪਣੀ ਕਾਰ।
ਆਪਣੇ ਪਾਪ ਕੁਕਰਮ ਵੇਖ, ਅਰ ਵੇਖ ਉਨ੍ਹਾਂ ਦਾ ਧਰਮ ਪਿਆਰ।
ਜਾਇ ਲਾਹੌਰ ਸ਼ਹੀਦ ਗੰਜ ਵਿਚ ਵੇਖ ਉਨ੍ਹਾਂ ਦੇ ਖੜੇ ਨਿਸ਼ਾਨ।
ਗੰਧੀ ਲੈ ਤੁਸ ਬਗੀਚੇ ਦੀ ਜਿਸ ਦੀ ਓਵੇਂ ਦਿੱਸੇ ਸ਼ਾਨ।
ਰਹਿੰਦੀ ਦੁਨੀਆਂ ਤੀਕ ਰਹੇਗਾ, ਜੱਸ ਉਨ੍ਹਾਂ ਦਾ ਓਸੇ ਭਾਇ।
ਲੈ ਲੈ ਨਾਮ ਜੀਏਗੀ ਖਲਕਤ ਨੇਕੀ ਜੋ ਜਨ ਗਏ ਕਮਾਇ।
ਪਏ ਪੂਰਨੇ ਵੇਖ ਉਨ੍ਹਾਂ ਦੇ, ਆਪਣਾ ਭੀ ਕਰ ਮਨਾਂ ਸੁਧਾਰ।
ਪਾਪ ਕੁਸੱਤ ਜਿਧੇ ਹਿਤ ਕਰੀਏ, ਉਹ ਜੀਵਨ ਹੈ ਘੜੀਆਂ ਚਾਰ।
ਧਰਮ ਸਦਾ ਦਾ ਸਾਥੀ ਹੈ ਇਹ ਧਰਮ ਅਮੋਲਕ ਸੁੱਚਾ ਲ਼ਾਲ।
ਮਾਯਾ ਦੀ ਛਾਯਾ ਵਿਚ ਅੰਨ੍ਹਾ ਹੋ ਨ ਵਟਾਈਂ ਕੱਚਾਂ ਨਾਲ।
ਨਾਸਮਾਨ ਜੀਵਨ ਦੀਆਂ ਘੜੀਆਂ, ਧਰਮ ਕਰਮ ਵਿਚ ਲਈਂ ਗੁਜ਼ਾਰ।
ਫਿਰ ਇਹ ਜੀਵਨ ਹੱਥ ਨਾ ਆਸੀ, ਪਛਤਾਵੇਂਗਾ ਜੂਏ ਹਾਰ।
ਜੋ ਨੇਕੀ ਕਰ ਧਰਮ ਕਮਾ ਕੇ, ਪਹੁੰਚਨ ਸਾਈਂ ਦੇ ਦਰਬਾਰ।
ਆਦਰ ਮਿਲੇ ਸਥਿੱਰਤਾ ਲੱਭੇ, ਆਵਾਗਵਨੋਂ ਹੋਵਣ ਪਾਰ।
ਮੁਕਤੀ ਭੁਗਤੀ ਪ੍ਰੇਮੀ ਸ਼ਾਂਤੀ, ਪਜਾਰੇ ਪਰਮਾਤਮ ਦਾ ਮੇਲ।
ਏਹ ਸਭ ਸਹਿਜੇ ਪ੍ਰਾਪਤ ਹੋਵਣ, ਖੇਡ ਜ਼ਾਇ ਜੋ ਸੱਚੀ ਖੇਲ।



# ਭਾਈ ਤਾਰੂ ਸਿੰਘ ਜੀ ਦੀ ਸ਼ਹਾਦਤ ਤੇ ਭਾਈ ਜੀ ਦੀ ਧਰਮ ਕਮਾਈ

ਇਕ ਪੰਥ ਸੇਵਕ, ਧਰਮ ਪਯਾਰੀ, ਰੂਹ ਪਰਉਪਕਾਰ ਦੀ।
ਪੰਜਾਬ ਦੇ ਵਿਚ ਚੰਦ ਵਾਂਗੂ, ਪੰਥ ਨੂੰ ਸੀ ਠਾਰਦੀ।
ਵਿਸਰਾਮ ਪੂਹਲੇ ਗ੍ਰਾਮ ਦੇ ਵਿਚ ਰੱਖੇ ਜੋਤ ਪਸਾਰਦੀ।
ਅਰ ਨਾਮ ਤਾਰੂ ਸਿੰਘ, ਧਰ ਕੇ ਦੇਸ਼ ਨੂੰ ਸੀ ਤਾਰਦੀ।
ਹਿਰਦਾ ਸੁਸ਼ੀਲ, ਜਵਾਨ ਉਮਰਾ, ਨੂਰ ਮੱਥੇ ਡਲ੍ਹਕਦਾ।
ਇਕ ਪਰੇਮ ਦਾ ਦਰਯਾਉ ਮਾਨੋ ਮਾਰ ਠਾਠਾਂ ਢਲਕਦਾ।
ਇਕ ਬਿਰਧ ਮਾਤਾ ਜੀਉਂਦੀ ਅਰ ਭੈਣ ਇਕ ਮੁਟਿਆਰ ਸੀ।
ਅਰ ਤੀਸਰਾ ਇਹ ਲਾਲ ਗੁਰ ਦਾ, ਪ੍ਰੇਮ ਦਾ ਭੰਡਾਰ ਸੀ।
ਮਾਂ ਭੈਣ ਦੋਨੋਂ ਪੁਹਰਿਆਂ ਕਰ ਕਰ ਅਨਾਜ ਲਿਆਂਦੀਆਂ।
ਉਸ ਅੰਨ ਦਾਣੇ ਨਾਲ ਘਰ ਦਾ ਕੰਮ ਕਾਜ ਚਲਾਂਦੀਆਂ।
ਇਹ ਪ੍ਰੇਮ ਪੁਤਲਾ ਖੇਤ ਆਪਣਾ ਬੀਜਦਾ ਅਰ ਵਾਹੁੰਦਾ।
ਜਦ ਪੱਕ ਜਾਂਦੇ ਗਾਹ ਕੇ ਸਭ ਪੰਥ ਪਾਸ ਪੁਚਾਉਂਦਾ।
ਨਾ ਆਪ ਅੰਗੀਕਾਰ ਕਰਦਾ ਓਸ ਵਿਚੋਂ ਸੇਰ ਭੀ।
ਘਰ ਵਿੱਚ ਭੀ ਜੋ ਬਚ ਰਹੇ ਉਹ ਕਰੇ ਭੇਟਾ ਪੰਥ ਦੀ।
ਇਸ ਰੀਤ ਇਸ ਨੇ ਜੱਗ ਸੀ ਇਕ ਪੰਥ ਖਾਤਰ ਲਾਇਆ।
ਅਰ ਸਿੰਜਣੇ ਨੂੰ ਕੌਮ ਦੇ ਦਰਯਾਇ ਸੀਗ ਵਗਾਯਾ।
ਇਹ ਪਾਲਦਾ ਸੀ ਕੌਮ ਨੂੰ ਅਰ ਕੌਮ ਕਰਦੀ ਕਾਰ ਸੀ।
ਉਹ ਦੇਸ਼ ਦੇ ਭਾਰੇ ਕਲੇਸ਼ਾਂ ਦਾ ਹਟਾਂਦੀ ਭਾਰ ਸੀ।

**ਦੋਹਿਰਾ॥**

*ਓਸ ਸਮੇਂ ਵਿਚ ਕੌਮ ਸੀ ਕਿਸ ਵਿਪਦਾ ਦੇ ਵਿੱਚ।*
*ਰਤਾ ਕੁ ਜਿੰਨਾ ਦੱਸਨਾਂ ਨਕਸ਼ਾ ਉਸ ਦਾ ਖਿੱਚ।*

ਜਦ ਪੰਥ ਪਯਾਰੇ ਮਨੀ ਸਿੰਘ ਜੀ ਬੰਦ ਬੰਦ ਕਟਾ ਗਏ।
ਅਰ ਹੋਰ ਕੇਈ ਸਿੰਘ ਸੂਰੇ ਜਾਨ-ਘੋਲ ਘੁਮਾ ਗਏ।

ਤਦ ਖਾਲਸੇ ਵਿਚ ਬੀਰਤਾ ਨੇ ਜੋਸ਼ ਐਸਾ ਮਾਰਿਆ।
ਪੰਜਾਬ ਵਿਚੋਂ ਪਾਪ ਦਾ ਇਹ ਮੂਲ ਚਾਹਣ ਉਖਾੜਿਆ।
ਏਹ ਗੇਣਵੇਂ ਸਨ ਸੂਰਮੇ ਅਰ ਵਾਹਗੁਰੂ ਦੀ ਆਸ ਸੀ।
ਨਾ ਮਾਲ ਅਰ ਨਾ ਰਸਦ ਨਾ ਬੰਦੂਕ ਦਾਰੂ ਪਾਸ ਸੀ।
ਪਰ ਫੇਰ ਭੀ ਬਲ ਬੀਰ ਸਿੰਘਾਂ ਜ਼ੋਰ ਸਾਰਾ ਲਾਇਆ।
ਅਰ ਤੁਰਕ ਹਾਕਮ ਨੂੰ ਭਲੀ ਬਿਧ ਧਰਮ ਪ੍ਰੇਮ ਵਿਖਾਇਆ।
ਨਾਦਰ ਜਦੋਂ ਪੰਜਾਬ ਵਿਚੋਂ ਗਿਆ ਖੌਰੂ ਮਾਰਦਾ।
ਤਦ ਖਾਲਸੇ ਨੇ ਹੱਥ ਉਸ ਨੂੰ ਦੱਸਿਆ ਬਲਕਾਰ ਦਾ।

## ਧਰਮ ਤੇ ਪਾਪ ਦਾ ਜੰਗ

ਹੁਣ ਦੇਸ਼ ਦੇ ਘਾਤਕਾਂ ਅਰ ਖਾਲਸੇ ਦਾ ਜੰਗ ਸੀ।
ਉਸ ਤਰਫ਼ ਸ਼ਾਹੀ ਫੌਜ ਸੀ ਅਰ ਇਧਰ ਪ੍ਰੇਮ ਤਰੰਗ ਸੀ।
ਪਰ ਪ੍ਰੇਮ ਦੀ ਹੈ ਖੇਡ ਉੱਚੀ ਭੁੱਖ ਨੰਗ ਸਹਾਰਦੀ।
ਅਰ ਸਿਰ ਤਲੀ 'ਤੇ ਰੱਖ ਕੇ ਭੀ ਖੇਡਣੋਂ ਨਹੀਂ ਹਾਰਦੀ।
ਰਹਿ ਗਿਆ ਸੂਬਾ ਦੰਗ ਪਿਖ ਕੇ ਏਸ ਦੇਸ਼ ਪਿਆਰ ਨੂੰ।
ਅਰ ਹਰ ਤਰ੍ਹਾਂ ਅਸਮਰੱਥ ਪਾਯਾ ਆਪਣੇ ਬਲਕਾਰ ਨੂੰ।
ਇਕ ਸੋਚ ਸੋਚਾਂ ਨਾਲ ਸੋਚੀ ਸਿੰਘ ਪੰਥ ਮੁਕਾਨ ਦੀ।
ਅਰ ਚੋਰੀਆਂ ਦੇ ਕਰਨ ਖਾਤਰ ਚੰਦ ਜੋਤ ਹਟਾਨ ਦੀ।

## ਗਸ਼ਤੀ ਤੇ ਸੂਹੀ ਫ਼ੌਜ ਦੇ ਦੁੱਖ ਤੇ ਸਿੱਖ ਦੇ ਇੱਕ-ਇੱਕ ਸਿਰ ਦਾ ਮੁਲ ੮੦ ਰੁਪਯੇ

ਇਹ ਨਵਾਂ ਬੰਦੋ-ਬਸਤ ਕੀਤਾ, ਫੌਜ ਗਸ਼ਤੀ ਰਖਦਾ।
ਜੋ ਮਗਰ ਫਿਰ ਫਿਰ ਖਾਲਸੇ ਦੇ ਮਾਰਦੀ ਫਿਰਦੀ ਸਦਾ।
ਜਿਸ ਥਾਂ ਕਿਸੇ ਨੂੰ ਸਿੱਖ ਲੱਭੇ ਬਿਨਾਂ ਪੁੱਛੇ ਮਾਰਦੇ।
ਸਿਰ ਕੱਟ ਕੇ ਲਾਹੌਰ ਭੇਜੇ ਪਾਸ ਸੂਬੇਦਾਰ ਦੇ।
ਇਕ ਹੋਰ ਸੂਹੀ ਫੌਜ ਰੱਖੀ, ਫਿਰੇ ਭੇਸ ਵਟਾਇ ਕੇ।
ਜਿੱਥੇ ਮਿਲੇ ਦਲ ਖਾਲਸੇ ਦਾ ਖਬਰ ਦੇਵੇ ਆਇ ਕੇ।
ਸਭ ਤੋਂ ਬੜਾ ਤਕਲੀਫ਼ ਵਾਲਾ ਹੁਕਮ ਤੀਜਾ ਏਹੁ ਸੀ।
ਜਿਸ ਨਾਲ ਟੁੱਟਾ ਦੇਸ਼ ਦਾ ਭੀ ਖਾਲਸੇ ਤੋਂ ਨੇਹੁ ਸੀ।
"ਜਿਸ ਪਿੰਡ ਆਵੇ ਸਿੱਖ ਕੋਈ ਤੁਰਤ ਰੌਲਾ ਪਾ ਦਿਓ।

 

ਅਰ ਸੱਦ ਪੈਂਚ ਫੜਾ ਦਿਓ ਸਰਕਾਰ ਪਾਸ ਪੁਚਾ ਦਿਓ"।
ਮੁਚੱਲਕੇ ਲੀਤੇ ਗਏ ਸਭ ਪੈਂਚ ਨੰਬਰਦਾਰ ਦੇ।
ਜੋ ਇਸ ਹੁਕਮ ਦੇ ਉਲਟ ਚੱਲੂ ਸਹੂ ਦੁੱਖ ਸਰਕਾਰ ਦੇ।
ਚੌਥਾ ਏ ਹੁਕਮ ਚੜ੍ਹਾਇਆ ਜੋ ਸਿੱਖ ਨੂੰ ਫੜਵਾਇਗਾ।
ਦਰਬਾਰ ਤੋਂ ਉਹ ਮਾਨ ਅਰ ਇਨਆਮ ਭਾਰਾ ਪਾਇਗਾ।
ਜੋ ਖਬਰ ਦੇਵੇ ਸਿੱਖ ਦੀ ਉਹ ਦਸ ਰੁਪਯੇ ਪਾ ਲਏ।
ਜੋ ਫੜ ਲਏ ਉਹ ਵੀਹ ਰੁਪਯੇ ਐਸ ਹੱਥ ਗਿਣਾ ਲਏ।
ਚਾਲੀ ਮਿਲਣਗੇ ਪਕੜ ਜੋ ਕੁਤਵਾਲ ਪਾਸ ਪੁਚਾਇਗਾ।
ਸਿਰ ਕੱਟ ਕੇ ਜੋ ਕਰੇ ਹਾਜ਼ਰ, ਚਾਰ ਵੀਹਾਂ (੮੦) ਪਾਇਗਾ।

## ਆਪਣੇ ਬਿਗਾਨੇ ਤੇ ਘਰਾਂ ਤੋਂ ਵੀ ਜੁਵਾਬ

ਇਸ ਨਵੇਂ ਬੰਦੋਬਸਤ ਨੇ ਹੁਣ ਕਹਿਰ ਘਾਤ ਕਮਾਇਆ।
ਆਪਣੇ ਭਰਾਵਾਂ ਦੀ ਮੱਦਦ ਤੋਂ ਦੇਸ਼ ਨੂੰ ਵੰਜਾਇਆ।
ਡਰਦਾ ਨਾ ਕੋਈ ਰੱਖ ਸਕੇ, ਨਾ ਸਹਾਈ ਹੋ ਸਕੇ।
ਨਾ ਖਾਲਸੇ ਦੇ ਕਸ਼ਟ ਦੀ ਕੋਈ ਦਵਾਈ ਹੋ ਸਕੇ।
ਸਭ ਸਿੱਖ ਬੱਚੇ ਮਾਪਿਆਂ ਨੂੰ ਪਏ ਘਰਾਂ ਤੋਂ ਤਾਨ੍ਹੇ।
ਆਪਣੇ ਘਰੀਂ ਨਾ ਮਿਲੇ ਵੜਨਾ ਵਾਂਗ ਇਕ ਪਰਾਹੁਣੇ।
ਆਪਣੇ ਬਿਗਾਨੇ ਹੋ ਗਏ ਕੁਝ ਡਰ ਭਰੇ ਕੁਛ ਲਾਲਚੀ।
ਜਦ ਸਿੱਖ ਕਿਧਰੇ ਨਜ਼ਰ ਆਵੇ ਵਾਹਰ ਪੈਂਦੀ ਤੁਰਤ ਹੀ।
ਹੁਣ ਆਪਣਿਆਂ ਤੋਂ ਜਿੰਦ ਭੀ ਮੁਸ਼ਕਲ ਛੁਡਾਣੀ ਹੋ ਗਈ।
ਘਰ ਘਾਟ ਛੁੱਟੇ ਧਰਮ ਖਾਤਰ ਬੜੀ ਕਠਨਾਈ ਪਈ।
ਜੰਗਲ ਪਹਾੜਾਂ ਵਿਚ ਲੁਕ ਛਿਪ ਪਿਆ ਵਕਤ ਲੰਘਾਵਣਾ।
ਅਰ ਅੰਨ ਘਰ ਦਾ ਤਯਾਗ ਕੇ ਰੁੱਖਾਂ ਦੇ ਪੱਤਰ ਖਾਵਣਾ।
ਬੇਲੇ ਤੇ ਬਾਰਾਂ ਵਿਚ ਸ਼ੇਰਾਂ ਜਾਇ ਘੁਰਨੇ ਪਾ ਲਏ।
ਜੋ ਵਾਹਗੁਰੂ ਨੇ ਭੇਜਿਆ ਉਹ ਖਾਇ ਸ਼ੁਕਰ ਮਨਾ ਲਏ।
ਪਰ ਧਰਮ ਆਪਣਾ ਤਯਾਗਿਆ ਨਹੀਂ ਏਸ ਦੁੱਖ ਦੇ ਵਿੱਚ ਭੀ।
ਦੁਖੀਆਂ ਦੀ ਰੱਖਯਾ ਹੇਤ ਲੜਦੇ ਰਹਿਣ ਹੋ ਕੇ ਜਿੱਚ ਭੀ।
ਸਭ ਜਾਣਦੇ ਸਨ ਦੇਸ਼ ਵਾਸੀ ਹੁਣ ਇਨ੍ਹਾਂ ਦੀ ਕਾਰ ਦਾ।
ਪਰ ਮਦਦ ਤੋਂ ਅਸਮਰਥ ਸਨ ਡੰਡਾ ਫਿਰੇ ਸਰਕਾਰ ਦਾ।
ਦੁੱਖ ਹਿੰਦੂਆਂ ਦੇ ਘਟ ਗਏ ਸਨ ਏਸ ਹਿੰਮਤ ਨਾਲ ਹੀ।
ਜੇ ਸਿੱਖ ਨਾ ਵਿਚ ਆਂਵਦੇ ਤਦ ਹੋਵਣਾ ਬੁਰਾ ਹਾਲ ਸੀ।

ਪਰ ਹੁਕਮ ਹਾਕਮ ਸਾਹਮਣੇ ਕੁਝ ਪੇਸ਼ ਨਹੀਂ ਸੀ ਜਾਂਵਦੀ।
ਮਾਂ ਪੁੱਤ ਨੂੰ ਭੀ ਜੀ ਭਿਆਣੀ ਮੂੰਹ ਨਹੀਂ ਸੀ ਲਾਂਵਦੀ।
ਇਸ ਮੁਸ਼ਕਲਾਂ ਦੇ ਸਮੇਂ ਅੰਦਰ ਸਾਰ ਲੈਣੀ ਪੰਥ ਦੀ।
ਦਿਲ ਦਰਦ ਵਾਲੇ, ਪਰੇਮ ਪੁਤਲੇ ਬੀਰ ਦਾ ਹੀ ਕੰਮ ਸੀ।

## ਗੁਰੂ ਦੀ ਗਲੀ ਵਿਚ ਵਿਕੇ ਹੋਇਆਂ ਦੀ ਸੇਵਾ

ਧਰ ਕੇ ਤਲੀ 'ਤੇ ਜਿੰਦ ਨੂੰ, ਪਹੁੰਚਾਇ ਰਸਦਾਂ ਕੇਹੜਾ?
ਵਿਕ ਚੁੱਕਿਆ ਹੋਵੇ ਗਲੀ ਗੁਰ ਦੀ ਵਿੱਚ ਵੜ ਕੇ ਜੇਹੜਾ।
ਬਲਬੀਰ ਤਾਰੂ ਸਿੰਘ ਜੀ ਇਸ ਵਕਤ ਸਿਰ ਨੂੰ ਡਾਹ ਕੇ।
ਸਾਰੀ ਕਮਾਈ ਖਾਲਸੇ ਨੂੰ ਭੇਜਦੇ ਸਨ ਵਾਹ ਕੇ।
ਮਾਂ ਭੈਣ ਦਸ ਨਹੁੰ ਭੋਰ ਕੇ ਨਿਰਬਾਹ ਕਰਨ ਸਰੀਰ ਦਾ।
ਅਰ ਤ੍ਰਾਣ ਸਾਰਾ ਖਰਚ ਹੋਵੇ ਪੰਥ ਖਾਤਰ ਵੀਰ ਦਾ।
ਇਹ ਅੰਨ ਦਾਲ ਤਿਯਾਰ ਕਰਕੇ, ਧਰ ਛਡੇ ਪਰਭਾਤ ਨੂੰ।
ਅਰ ਭੁੱਖ ਸਤਿਆ ਖਾਲਸਾ ਲੈ ਜਾਇ ਆ ਕੇ ਰਾਤ ਨੂੰ।

**ਦੋਹਿਰਾ॥**

*ਫਲ ਪਹੁੰਚਾਵੇ ਦੇਸ਼ ਨੂੰ ਭਾਈ ਜੀ ਦਾ ਦਾਨ।*
*ਖਾ ਕੇ ਇਸ ਨੂੰ ਸੂਰਮੇ ਧਰਮ ਜੁੱਧ ਹਿਤ ਜਾਨ।*

ਇਹ ਪੰਥ ਸੇਵਾ ਬੀਰ ਦੀ ਉਠਦੀ ਸੁਗੰਧੀ ਵਾਂਗ ਸੀ।
ਅਰ ਧਾਂਕ ਬੱਝੀ ਸਭ ਜਗ੍ਹਾ ਇਸ ਦੀ ਦਲੇਰੀ ਪਯਾਰ ਦੀ।
ਸੀ ਪਿੰਡ ਪੂਹਲਾ ਲਾਂਭ ਕਰਕੇ, ਜਾਣਦਾ ਨਹੀਂ ਕੋਇ ਸੀ।
ਉਪਕਾਰ ਦੀ ਪਰ ਖਿੰਡਦੀ ਪੰਜਾਬ ਭਰ ਵਿਚ ਸੋਇ ਸੀ।
ਹੁਣ ਵੈਰੀਆਂ ਦੇ ਸੂਹਿਆਂ ਨੂੰ ਪਤਾ ਕਿਧਰੋਂ ਚਲ ਗਿਆ।
ਇਕ ਸਿੱਖ ਜਿਉਂਦਾ ਦੇਖ ਕੇ ਤਨ ਮਨ ਇਨ੍ਹਾਂ ਦਾ ਜਲ ਗਿਆ।
ਦਰਬਾਰ ਵਿਚ ਜਾ ਖਬਰ ਕੀਤੀ, ਇਕ ਬੂਟਾ ਛਾਉਂ ਦਾ।
ਹੈ ਕਿਰਤ ਸਾਰੀ ਖਾਲਸੇ ਨੂੰ ਖਾਣ ਹਿਤ ਪਹੁੰਚਾਉਂਦਾ।
ਹੈ ਨਾਮ "ਤਾਰੂ ਸਿੰਘ" ਉਸ ਦਾ ਵਿੱਚ ਪੂਹਲੇ ਵੱਸਦਾ।
ਉਹ ਦੁਸ਼ਮਣਾਂ ਨੂੰ ਤ੍ਰਾਣ ਦੇ ਦੇ ਲੜਨ ਖਾਤਰ ਕੱਸਦਾ।
ਉਸ ਨੂੰ ਤਸੀਹਾ ਫੇਰ ਦੇ ਕੇ ਚਾਹੀਏ ਮਰਵਾਉਣਾ।
ਮਤ ਹੋਰ ਕੋਈ ਛੇੜ ਦੇਵਣ ਮੱਦਦ ਇਉਂ ਪਹੁੰਚਾਉਣਾ।
ਸੂਬੇ ਸੁਣੀ ਜਦ ਗੱਲ ਇਹ ਤਦ ਤੁਰਤ ਹੁਕਮ ਚੜ੍ਹਾਇਆ।
ਇਕ ਸਿੱਖ ਸੇਵਕ ਫੜਨ ਨੂੰ ਤੁਰਕਾਂ ਦਾ ਦਸਤਾ ਆਇਆ।

### ਦੋਹਿਰਾ॥

*ਭੁੱਖ ਜਿਨ੍ਹਾਂ ਨੂੰ ਜੀਉਣ ਦੀ ਦੇਖ ਮੌਤ ਡਰ ਜਾਣ।*
*ਜੋ ਜੀਉਂਦੇ ਹੀ ਮਰ ਰਹੇ, ਸੋ ਕਿਉਂ ਸ਼ੋਕ ਮਨਾਣ?*

## ਅਨੀਤੀ ਤੇ ਪਾਪ ਦੀ ਨਦੀ ਦੇ ਉਛਾਲੇ

ਨਾ ਚਿਤ ਚੇਤਾ ਬੀਰ ਨੂੰ ਨਾ ਸਾਰ ਕੋਈ ਮੂਲ ਸੀ।
ਅਣਗੇਣਵੀਂ ਬੇਵਕਤ ਅੱਚਨਚੇਤ ਵਿਪਦਾ ਆ ਪਈ।
ਤੁਰਕੀ ਸਿਪਾਹੀਆਂ ਬੈਠਿਆਂ ਨੂੰ ਆਣ ਕੜੀਆਂ ਮਾਰੀਆਂ।
ਸਭ ਸੋਚੀਆਂ ਹੀ ਰਹਿ ਗਈਆਂ, ਹੁਣ ਪੰਥ ਸੇਵਾ ਸਾਰੀਆਂ।
ਪਿਖ ਸਹਿਮ ਘੱਤੀ ਅੰਮੜੀ ਅਰ ਭੈਣ ਦਾ ਦਿਲ ਧੜਕਿਆ।
ਇਸ ਚਾਣਚੱਕੀ ਬਿੱਜ ਨੂੰ ਪਿਖ ਦੁੱਖ ਭਾਂਬੜ ਕੜਕਿਆ।
ਪਰ ਸ਼ੇਰ ਨਿਰਭੈ ਡੋਲਿਆ ਨਾ ਕੰਬਿਆ ਨਾ ਘੁਰਕਿਆ।
ਮਾਂ ਭੈਣ ਨੂੰ ਦਿਲਬਰੀ ਦਿੱਤੀ ਨਾਲ ਉੱਠ ਕੇ ਤੁਰ ਪਿਆ।
ਰਸਤੇ ਦੇ ਵਿੱਚ ਕਲੇਸ਼ ਦੇ ਦੇ ਤੁਰਕ ਚਿੱਤ ਸਤਾਉਂਦੇ।
ਪਰ ਸਿੰਘ ਹੋਰੀਂ ਸ਼ਾਂਤ ਹੋਏ ਜੀਉ 'ਤੇ ਨਹੀਂ ਲਿਆਉਂਦੇ।

## ਲਾਹੌਰ ਦੇ ਨਵਾਬ ਦੀ ਕਚਹਿਰੀ

ਲਾਹੌਰ ਦੇ ਵਿਚ ਆਣ ਪਹੁੰਚੇ ਧਰਮ ਮਦ ਮਤਵਾਲੜੇ।
ਦਰਬਾਰ ਦੇ ਵਿਚ ਪੇਸ਼ ਹੋਏ ਪਾਸ ਸੂਬੇ ਸਾਹਬ ਦੇ।
ਦਰਬਾਰ ਅੰਦਰ ਵੜਦਿਆਂ ਹੁਣ ਸਿੰਘ ਜੀ ਲਲਕਾਰਿਆ।
ਅਰ ਸਤਿ ਸ੍ਰੀ ਅਕਾਲ ਦਾ ਜੈਕਾਰ ਗੱਜ ਉਚਾਰਿਆ।
ਇਸ ਗਰਜ ਨੇ ਭੁੰਚਾਲ ਵਾਂਗਰ ਸਭਸ ਨੂੰ ਕੰਬਾਇਆ।
ਅਰ ਤੁਰਕ ਸਾਰੇ ਬੈਠਿਆਂ ਦੇ ਛੇਕ ਸੀਨੇ ਪਾਇਆ।
ਸੂਬਾ ਗਰਬ ਦਾ ਮੱਤਿਆ ਸੁਣ ਬੋਲ ਨੂੰ ਸੜ ਬਲ ਗਿਆ।
ਅਰ ਗਰਜ ਸੁਣ ਕੇ ਕਾਲਜਾ ਕੁਝ ਚਿਰ ਲਈ ਤਾਂ ਹੱਲ ਗਿਆ।
ਪਰ ਫੇਰ ਸੰਭਲ ਬੈਠ ਕੇ ਮੱਥੇ 'ਤੇ ਵੱਟ ਚੜ੍ਹਾਉਂਦਾ।
ਪੱਥਰੀ 'ਤੇ ਲਾ ਕੇ ਜੀਭ ਕੈਂਚੀ ਕੱਟਣੇ ਨੂੰ ਧਾਉਂਦਾ।

### ਕੁੰਡਲੀਆ॥

ਸੂਬਾ ਕਹਿੰਦਾ ਝਿੜਕ ਕੇ ਕਿਉਂ ਉਇ ਕਾਫਰ ਦੱਸ?
ਕਰਕੇ ਨਾ ਫਰਮਾਨੀਆਂ ਕਿਥੇ ਜਾਸੇਂ ਨੱਸ।
ਕਿਥੇ ਜਾਸੇਂ ਨੱਸ ਵੱਸ ਹੁਣ ਪੈਸੇਂ ਮੇਰੇ।
ਦੇਵਾਂਗਾ ਟੰਗਵਾਇ ਡੱਕਰੇ ਕਰ ਕੇ ਤੇਰੇ।

ਕਰ ਸਿੱਖਾਂ ਦੀ ਮੱਦਦ ਦੇਖ ਕੀ ਦੁੱਖ ਹੈਂ ਸਹਿੰਦਾ।
ਮਾਰੂੰ ਤੇਰੀ ਜਿੰਦ ਕੜਕ ਕੇ ਸੂਬਾ ਕਹਿੰਦਾ।

**ਦੋਹਿਰਾ॥**

*ਕਲਗੀਧਰ ਦੇ ਲਾਡਲੇ ਸੁਣਿਆ ਸਭ ਚੁਪ ਚਾਪ।*
*ਫਿਰ ਉਸ ਨੂੰ ਪੁੱਛਣ ਲੱਗਾ ਕੀ ਕੀਤਾ ਮੈਂ ਪਾਪ?*

## ਸਭ ਦਾ ਸਹਾਰਾ ਕਰਤਾਰ ਜਵਾਬ ਪੁੱਛੇਗਾ

**ਕਬਿੱਤ॥**

ਦੇਵਣਾ ਨਵਾਬ ਜੀ ਜਵਾਬ ਜ਼ਰਾ ਸੋਚ ਕੇ ਤੇ,
ਕਿਹੜੇ ਪਾਪ ਹੇਤ ਮੈਨੂੰ ਬੰਨ੍ਹ ਕੇ ਮੰਗਾਯਾ ਹੈ?
ਠੱਗੀ ਚੋਰੀ ਕੀਤੀ, ਕੋਈ ਡਿੱਠੀ ਜੇ ਅਨੀਤੀ,
ਕੋਈ ਧਨ ਮਾਲ ਕਿਸੇ ਦਾ ਮੈਂ ਚੁੱਕਿਆ ਚੁਰਾਯਾ ਹੈ?
ਕੀਤੀ ਹੈ ਲੜਾਈ, ਤਕਲੀਫ ਯਾ ਪੁਚਾਈ ਕਦੇ,
ਐਨਾ ਚਿਰ ਹੋਯਾ, ਕਦੀ ਹਾਲਾ ਅਟਕਾਯਾ ਹੈ?
ਬੈਠੇ ਨੂੰ ਇਕੰਤ, ਭਗਵੰਤ ਪਏ ਸੇਂਵਦੇ ਨੂੰ,
ਕਾਹਨੂੰ ਸੀਲਵੰਤ ਇਕ ਸੰਤ ਨੂੰ ਦੁਖਾਯਾ ਹੈ?
ਰੱਬ ਨੂੰ ਧਿਆਈਦਾ ਤੇ ਵਾਹੀਦਾ ਜ਼ਮੀਨ ਨੂੰ ਹੈ,
ਆਏ ਸਾਧ ਸੰਤ ਨੂੰ ਪ੍ਰਸ਼ਾਦਿ ਹੈ ਛਕਾਈ ਦਾ।
ਖਾਈਦਾ ਹੈ ਆਪ ਜਿਥੋਂ ਲਾਈਦਾ ਹੈ ਰੱਬ ਰਾਹ,
ਵੰਡ ਕੇ ਖੁਆਈਦਾ ਤੇ ਸ਼ੁਕਰ ਮਨਾਈ ਦਾ।
ਦੁਖੀਆਂ ਨੂੰ ਸੁਖ ਦੇ ਕੇ ਆਤਮਾ ਨੂੰ ਠੰਢ ਪਏ,
ਏਹੋ ਲਾਭ ਸੱਚਾ, ਦਸਾਂ ਨਵ੍ਹਾਂ ਦੀ ਕਮਾਈ ਦਾ।
ਆਪ ਹਡ ਗਾਲ ਕੇ ਖੁਆਲ ਦਿਆਂ ਭੁੱਖਿਆਂ ਨੂੰ,
ਏਹਦੇ ਵਿਚ ਹੋਯਾ ਕੀ ਕਸੂਰ ਪਾਤਸ਼ਾਹੀ ਦਾ?
ਧੰਨ ਭਾਗ ਓਹਦੇ ਜੇਹੜਾ ਨੇਕੀਆਂ ਦੇ ਵੱਲ ਝੁਕੇ,
ਨੇਕੀ ਤੇ ਪਿਆਰ ਸੱਚੇ ਰੱਬ ਨੂੰ ਪਿਆਰਾ ਹੈ।
ਰੱਬ ਕੋਲੋਂ ਡਰੇ, ਜਿਨ੍ਹਾਂ ਹੱਥੋਂ ਪੁੱਜੇ ਸਰੇ,
ਬੰਦਾ ਪੁੰਨ ਦਾਨ ਕਰੇ, ਏਹੋ ਦੱਸੇ ਜਗ ਸਾਰਾ ਹੈ।
ਛੇੜੇ ਨਾ ਬੁਲਾਵੇ, ਭੈੜੇ ਰਸਤਿਓਂ ਨਾ ਜਾਵੇ,
ਓਹਨੂੰ ਬੰਨ੍ਹ ਕੇ ਸਦਾਵੇਂ, ਏਹ ਨਿਆਉਂ ਕੀ ਨਿਤਾਰਾ ਹੈ?

ਯਾਦ ਰੱਖ ਏਦਾਂ ਜੇ ਪੰਜਾਬ ਨੂੰ ਖਰਾਬ ਕੀਤਾ,
ਪੁੱਛੂਗਾ ਜਵਾਬ ਜੇਹੜਾ ਸਭ ਦਾ ਸਹਾਰਾ ਹੈ।

## ਨਵਾਬ ਦਾ ਚਰਖੜੀ 'ਤੇ ਵਲੰਗਣ ਦਾ ਹੁਕਮ ਤੇ ਭਾਈ ਜੀ ਦੀ ਸਿਦਕ ਵਾਰਤਾ

**ਕੁੰਡਲੀਆ॥**

ਲੋਹਾ ਲਾਖਾ ਹੋ ਗਿਆ ਦਿਲ ਦਾ ਕੁੰਡ ਨਵਾਬ।
ਭਾਈ ਜ਼ੀ ਦੇ ਪ੍ਰਸ਼ਨ ਦਾ ਅਹੁੜੇ ਨਹੀਂ ਜਵਾਬ।
ਅਹੁੜੇ ਨਹੀਂ ਜਵਾਬ ਜੱਲਾਦਾਂ ਨੂੰ ਸਮਝਾਯਾ।
ਕਰੜਾ ਦਿਓ ਅਜ਼ਾਬ ਮੂਲ ਨਹੀਂ ਕਰਨੀ ਦਯਾ।
ਭਾਈ ਜ਼ੀ ਨੇ ਕਿਹਾ ਵਾਹਗੁਰੂ ਸਾਡਾ ਰਾਖਾ।
ਦਿਲ ਦਾ ਕੁੰਡ ਨਵਾਬ ਹੋ ਗਿਆ ਲੋਹਾ ਲਾਖਾ।

**ਦੋਹਿਰਾ॥**

ਭਾਈ ਜੀ ਨੇ ਫਿਰ ਕਿਹਾ ਕਰੇਂ ਅਨਰਥਾ ਪਾਪ।
ਜੜ੍ਹ ਆਪਣੇ ਐਸ਼ਵਰਜ ਦੀ ਕਟਨ ਲਗੋਂ ਆਪ।
ਇਨ੍ਹਾਂ ਅਨੀਤਾਂ ਨਾਲ ਨਾ ਫਲੇਗਾ ਇਸਲਾਮ।
ਰਾਜ ਭਾਗ ਬਲਕਾਰ ਦਾ ਰਹੂ ਨਾ ਬਾਕੀ ਨਾਮ।
ਭਰੂ ਕਟੋਰਾ ਪਾਪ ਦਾ ਹੋਸੀ ਫਿਰ ਗ਼ਰਕਾਬ।
ਥੋੜਾ ਚਿਰ ਹੁਣ ਰਹਿ ਗਿਆ ਪੂਰਾ ਹੋਗੁ ਹਿਸਾਬ।
ਜੜ੍ਹ ਪੁੱਟੇਗਾ ਖਾਲਸਾ ਜ਼ੁਲਮਾਂ ਦੀ ਜਿਸ ਕਾਲ।
ਠੰਡਕ ਸ਼ਾਂਤੀ ਜਗਤ 'ਤੇ ਵਰਤੇਗੀ ਤਤਕਾਲ।
ਪੱਛੋਂ ਵਲੋਂ ਆਵਸੀ ਅਮਲ ਚੈਨ ਦੀ ਵਾਇ।
ਦੁਖ ਦਲਿੱਦਰ ਦੇਸ਼ ਦੇ ਸਾਰੇ ਦੇਊ ਹਟਾਇ।
ਰਾਜ ਫਰੰਗੀ ਕਰੇਗਾ ਸਾਗਰ ਪਾਰੋਂ ਆਇ।
ਚਾਨਣ ਸਾਰੇ ਦੇਸ਼ ਵਿਚ ਜਾਵੇਗਾ ਫਿਰ ਛਾਇ।
ਆਪਣੇ ਆਪਣੇ ਧਰਮ ਵਿਚ ਸਭ ਹੋਸਨ ਆਜ਼ਾਦ।
ਊਚ ਨੀਚ ਦੀ ਉਸ ਸਮੇਂ ਉਠ ਜਾਸੀ ਮਰਯਾਦ।
ਦੇ ਸਰਾਪ ਤਿਸ ਰਾਜ ਨੂੰ ਵਰ ਪੱਛਮ ਨੂੰ ਬੋਲ।
ਤੁਰ ਪਏ ਪ੍ਰੇਮੀ ਪੰਥ ਦੇ ਕਤਲ ਗੜ੍ਹੀ ਦੇ ਕੋਲ।
ਜਲਾਦ ਆਇ ਅਜ਼ਾਬ ਖਾਨੇ ਲੱਗੇ ਕਸ਼ਟ ਪੁਚਾਵਣੇ।
ਪੁੱਤਰ ਗੁਰੂ ਦਾ ਚਾੜ੍ਹ ਚਰਖੀ ਜ਼ੋਰ ਨਾਲ ਭੁਆਵਣੇ।

ਚਰਖੀ ਫਿਰੇ ਅਰ ਹੱਡ ਕੁੜਕਣ ਬੰਦ ਬੰਦ ਤੁੜਾਂਵਦੇ।
ਅਰ ਅੰਗ ਸਾਰੇ ਹੋਇ ਗੁੱਛਾ ਸੱਪ ਵਤ ਵਲ ਖਾਂਵਦੇ।
ਹਾਂ! ਦੁੱਖ ਕਿਸ ਤੋਂ ਜਾਏ ਡਿੱਠਾ, ਬੰਦ ਹੋਵਣ ਅੱਖੀਆਂ।
ਸਭ ਹੱਡੀਆਂ ਹੋ ਜਾਣ ਚੂਰਾ, ਫਿੱਸ ਜਾਵਣ ਵੱਖੀਆਂ।
ਪਰ ਦੇਖਣਾ ਇਕ ਨਜ਼ਰ ਭਰ ਕੇ, ਸਿੰਘ ਕੀ ਹੈ ਕਰ ਰਿਹਾ?
ਉਹ ਨਾਮ ਦੇ ਵਿਚ ਮਗਨ ਹੋਯਾ, ਬਰਫ ਵਤ ਹੈ ਠਰ ਰਿਹਾ।
ਨਾ 'ਹਾਇ' ਅਰ ਨਾ 'ਸੀ' ਕਹੇ, ਜਦ ਕੁੜਕਦੇ ਸਭ ਅੰਗ ਨੇ।
ਦੁੱਖ ਸਹੀ ਜਾਂਦਾ, ਕਹੀ ਜਾਂਦਾ ਵਾਹ ਤੇਰੇ ਰੰਗ ਨੇ।
ਨਾ ਅੱਖ ਗਿੱਲੀ ਹੋਣ ਦਿੱਤੀ, ਚਿਤ ਨਹਿ ਡੋਲਾਇਆ।
ਇਕ ਵਾਹਿਗੁਰੂ ਹੀ ਵਾਹਿਗੁਰੂ ਦਾ ਜਾਪ ਮੂੰਹੋਂ ਗਾਇਆ।
ਜਿਉਂ ਜਿਉਂ ਜੈਕਾਰੇ ਵਾਹਗੁਰੂ ਦੇ ਗੱਜ ਗੱਜ ਗਜਾਉਂਦੇ।
ਤਿਉਂ ਤਿਉਂ ਜਲਾਦ ਵਧੀਕ ਚਰਖੀ ਜ਼ੋਰ ਨਾਲ ਭਵਾਉਂਦੇ।
ਚਿਰ ਢੇਰ ਸਾਰਾ ਕਸ਼ਟ ਦੇ ਦੇ, ਆਣ ਬਾਹਵਾਂ ਥੱਕੀਆਂ।
ਪਰ ਸ਼ੇਰ ਦੇ ਜੈਕਾਰਿਆਂ ਨੂੰ ਬੰਦ ਨਾ ਕਰ ਸਕੀਆਂ।
ਹੁਣ ਹੰਭ ਘੱਤੇ ਫੇਰ ਚਰਖੀ ਅੰਤ ਥੱਲੇ ਲਾਹਿਆ।
ਅਰ ਪ੍ਰੇਮ ਪੁਤਲੇ ਬੀਰ ਨੂੰ ਵਿਚ ਕੈਦਖਾਨੇ ਪਾਇਆ।

## ਨਵਾਬ ਦੇ ਲਾਲਚ ਤੇ ਦੁੱਖਾਂ ਦੀ ਅਉਧੀ

**ਕੁੰਡਲੀਆ॥**

ਬੀਤੀ ਰਾਤ ਕਲੇਸ਼ ਦੀ ਚੜ੍ਹਿਆ ਫੇਰ ਸਵੇਰ।
ਪਹੁੰਚਾ ਵਿਚ ਦਰਬਾਰ ਦੇ ਕਲਗੀਧਰ ਦਾ ਸ਼ੇਰ।
ਕਲਗੀਧਰ ਦਾ ਸ਼ੇਰ ਜਲਾਦਾਂ ਬੰਨ੍ਹ ਪੁਚਾਯਾ।
ਚਰਖੀ ਦਾ ਬਿਰਤਾਂਤ ਨਾਲ ਸਭ ਆਣ ਸੁਣਾਯਾ।
ਇਤਨਾ ਕਸ਼ਟ ਸਹਾਰ ਏਸ ਨੇ "ਸੀ" ਨਹੀਂ ਕੀਤੀ।
ਰਿਹਾ ਭਜਨ ਵਿਚ ਮਸਤ ਰਾਤ ਹੈ ਸਾਰੀ ਬੀਤੀ।

**ਸਵੈਯਾ॥**

ਹੱਸ ਨਵਾਬ ਕਹੇ, ਸੁਣ ਕਾਫਰ!ਵੇਖ ਜਵਾਨੀ ਤੇ ਰੂਪ ਦਲੇਰੀ।
ਆਵੇ ਉਬਾਲ ਪਏ ਇਹ ਖਿਆਲ ਕਿ ਹੋਵੇਂਗਾ ਅੱਜ ਤੂੰ ਖਾਕ ਦੀ ਢੇਰੀ।
ਜਾਨ ਬਚਾਇ ਦਿਆਂ ਹੁਣ ਭੀ ਇਕ ਗੱਲ ਜੇ ਮੰਨ ਲਵੇਂ ਸੁਣ ਮੇਰੀ।
ਦੀਨ ਕਬੂਲ ਕਰੇਂ ਜੇ ਅਸਾਡਾ ਤਾਂ ਦੁੱਖ ਤੋਂ ਜਾਨ ਛੁਡਾ ਦਿਆਂ ਤੇਰੀ।

ਕੇਸ ਕਟਾਇ ਕੇ ਦੀਨ ਕਬੂਲੇਂ ਤਾਂ ਅੱਜ ਹੀ ਤੇਰਾ ਵਿਆਹ ਕਰਾਂਗਾ।
ਉੱਚੇ ਮਹੱਲ ਪਰੀ ਜੇਹੀ ਨਾਰ ਤੇ ਮੋਹਰਾਂ ਦੇ ਨਾਲ ਭੰਡਾਰ ਭਰਾਂਗਾ।
ਇੱਜ਼ਤੰ ਮਾਣ ਮੁਰਾਤਬਾ ਵੱਡਾ ਤੇ ਸ਼ਾਹ ਨੂੰ ਤੇਰੀ ਤਾਰੀਫ ਲਿਖਾਂਗਾ।
ਹੱਸੀਂ ਤੇ ਵੱਸੀਂ ਅਨੰਦ ਕਰੀਂ ਤੇ ਗੁਜ਼ਾਰੇ ਨੂੰ ਭਾਰੀ ਜਗੀਰ ਦਿਆਂਗਾ।

## ਭਾਈ ਤਾਰੂ ਸਿੰਘ ਜੀ ਦਾ ਸਿਦਕ ਭਰਿਆ ਜਵਾਬ

**ਦੋਹਿਰਾ॥**

*ਭਾਈ ਜੀ ਨੇ ਆਖਿਆ ਬੜੀ ਦਲੇਰੀ ਨਾਲ।*
*ਨਾਜ਼ਮ ਜੀ ਇਸ ਗੱਲ ਦਾ ਛੱਡੋ ਦਿਲੋਂ ਖਿਆਲ।*

**ਸਵੈਯਾ॥**

ਧਰਮ ਦੇ ਹੇਤ ਸਰੀਰ ਮੇਰਾ, ਪ੍ਰਣ ਪਾਲ ਕੇ ਖਾਕ ਦੇ ਨਾਲ ਮਿਲੇਗਾ।
ਧਰਮ 'ਤੇ ਚਿੱਤ ਅਡੋਲ ਖਲਾ, ਬ੍ਰਹਮੰਡ ਹਿਲੇ ਪਰ ਇਹ ਨ ਹਿੱਲੇਗਾ।
ਸਾਜ ਸਮਾਜ ਤ੍ਰਿਲੋਕੀ ਦਾ ਰਾਜ ਕੁਬੇਰ ਦੀ ਮਾਯਾ ਦਾ ਦ੍ਵਾਰ ਖੁਲੇਗਾ।
ਏਤੀ ਵਿਭੂਤੀ ਨੂੰ ਦੇਖ ਕਦੰਤ ਨ ਤਾਰੂ ਮ੍ਰਿਗਿੰਦ ਦਾ ਚਿਤ ਡੁਲੇਗਾ।
ਨੇਕੀ ਦਾ ਦ੍ਵਾਰ ਸੁਖਾਂ ਦਾ ਅਗਾਰ, ਸੰਸਾਰ ਦਾ ਭਾਰ ਉਤਾਰਨਹਾਰਾ।
ਸ਼ਾਂਤ ਦਾ ਤਾਲ ਲਾਏ ਪ੍ਰੇਮ ਜ੍ਵਾਲ ਅਨੀਤਿ ਦੀ ਢਾਲ ਪ੍ਰਭੂ ਦਾ ਪਯਾਰਾ।
ਲੋਕ ਦਾ ਅੰਗੀ ਪ੍ਰਲੋਕ ਦਾ ਸੰਗੀ ਸੁਸ਼ੀਲਤਾ ਸਿੰਧ ਪ੍ਰਮੋਦ ਦੀ ਧਾਰਾ।
ਏਤੇ ਗੁਣਾਂ ਵਾਲੇ ਧਰਮ ਨੂੰ ਤਯਾਗ ਕੇ ਤਾਰੂ ਮ੍ਰਿਗਿੰਦ ਦਾ ਕੌਣ ਸਹਾਰਾ?
ਰੋਗ ਘਟੇ ਚਿਤ ਸੋਗ ਘਟੇ ਦੁਖ ਦਾਹ ਘਟੇ ਘਟੇ ਮੂਰਖਤਾਈ।
ਕਾਮ ਅਰ ਕ੍ਰੋਧ ਮੋਹਾਦਿ ਘਟੇ, ਘਟੇ ਈਰਖਾ ਦ੍ਵੈਸ਼ ਅਰ ਮੈਲ ਬੁਰਾਈ।
ਛਿਦ੍ਰ ਸੁਭਾਵ, ਦਰਿਦ੍ਰ ਘਟੇ, ਘਟੇ ਪਾਪ ਅਗਯਾਨ ਅਨੀਤਿ ਢਿਠਾਈ।
ਐਸੇ ਉਪਦ੍ਰ ਵਜੋਂ ਧਰਮ ਘਟਾਇ, ਸੋ ਤਯਾਗ ਕੇ ਜੀਵੇ ਦੀ ਕੀ ਵਡਿਆਈ?

## ਫੇਰ ਚਰਖੜੀ 'ਤੇ ਚਾੜ੍ਹਯਾ ਤੇ ਭਾਈ ਜੀ ਦੀ ਅਡੋਲਤਾ

**ਦੋਹਿਰਾ॥**

*ਨਾਜ਼ਮ ਸੁਣ ਕੇ ਸੜ ਗਿਆ ਭਾਈ ਜੀ ਦੇ ਬੋਲ।*
*ਮਾਰੂੰ ਤੈਨੂੰ ਮੂਜ਼ੀਆ ਮਿੱਟੀ ਦੇ ਵਿਚ ਰੋਲ।*

ਹੁਣ ਹੁਕਮ ਦਿੱਤਾ ਲੈ ਚੱਲੋ ਮੁੜ ਫੇਰ ਚਰੱਖੀ ਚਾਹੜੀਏ।
ਇਸ ਅੜੀ ਬੱਧੀ ਸਿੱਖ ਨੂੰ ਚੱਲ ਮੁੰਜ ਵਾਂਗ ਲਤਾੜੀਏ।
ਇਸ ਕਿਹਾ ਨਾਹੀ ਮੰਨਿਆ, ਹੁਣ ਸ੍ਵਾਦ ਇਸ ਦਾ ਚੱਖਸੀ।
ਜਿਸ ਧਰਮ ਦੀ ਇਹ ਠੀਸ ਮਾਰੇ, ਵੇਖੀਏ ਕਿੰਜ ਰੱਖਸੀ।

 

ਮੈਂ ਆਪ ਚੱਲ ਅਜ਼ਾਬ ਖਾਨੇ ਸਾਹਮਣੇ ਖਲ੍ਹਿਆਰ ਕੇ।
ਪਰਤਾਉਂਦਾ ਹਾਂ ਧਰਮ ਇਸ ਦਾ ਚਰਖ ਉੱਪਰ ਚਾਹੜ ਕੇ।
ਸੁਣ ਗੱਲ ਹੱਸੇ ਬੀਰ ਜੀ, ਇਹ ਡਰ ਡਰਾਵੇ ਕਾਸਦੇ?
ਹਨ ਅੰਗ ਸੰਗ ਗੁਰੂ ਪਿਆਰੇ, ਨਿੱਤ ਆਪਣੇ ਦਾਸ ਦੇ।
ਉਹ ਹੱਥ ਸਿਰ ਪਰ ਰੱਖ ਕੇ ਪ੍ਰਣ ਪਾਲਣਾ ਸਿਖਲਾਣਗੇ।
ਇਸ ਦੁੱਖ ਨੂੰ ਸੁਖ ਰੂਪ ਕਰ ਕੇ ਆਪ ਪੈਜ ਰਖਾਣਗੇ।
ਹੁਣ ਆਇ ਫੇਰ ਅਜ਼ਾਬ ਖਾਨੇ ਸ਼ੁਰੂ ਹੋਈ ਚਰਖੜੀ।
ਅਰ ਚਪਰ ਖੱਟ ਵਿਛਾਇ ਵੇਖਣ ਬਹਿ ਗਿਆ ਨਵਾਬ ਭੀ।
ਅੱਜ ਕੱਲ ਨਾਲੋਂ ਬਹੁਤ ਵਧ ਕੇ ਕਸ਼ਟ ਪਹੁੰਚਾ ਬੀਰ ਨੂੰ।
ਇਕ ਲੱਠ ਉਪਰ ਕਰਨ ਗੁੱਛਾ ਸਰਪ ਵਾਂਗ ਸਰੀਰ ਨੂੰ।
ਜੱਲਾਦ ਹਨ ਦਿਖਲਾ ਰਹੇ ਅੱਜ ਜ਼ੋਰ ਸਾਰਾ ਲਾਇਕੇ,...
ਚਰਖੀ ਭੰਬੀਰੀ ਵਾਂਗ ਘੁੰਮੇ ਜ਼ੋਰ ਦੇ ਵਿਚ ਆਇਕੇ।
ਉਡ ਜਾਨ ਹੋਸ਼ ਹਵਾਸ਼, ਦੁਖੜਾ ਦੇਖਦੇ ਦਾ ਨਾਲ ਹੀ।
ਉਸ ਕਸ਼ਟ ਦੇ ਵਿੱਚ ਗੁਸੇ ਹਨ ਦਸਮੇਸ਼ ਗੁਰੂ ਦੇ ਲਾਲ ਜੀ।
ਕੀ ਰੋ ਰਹੇ, ਚਿੱਲਾ ਰਹੇ? ਯਾ ਬਾਹੁੜੀ ਹਨ ਪਾ ਰਹੇ?
ਹੁਣ ਧਯਾਨ ਦੇ ਕੇ ਵਾਜ ਸੁਣਨੀ, ਹੋਠ ਕੀ ਫੁਰਮਾ ਰਹੇ:
"ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਿਹ"।
ਇਹ ਵਾਜ ਹਰ ਹਰ ਗੇੜ ਦੇ ਵਿੱਚ ਆਣ ਕੇ ਕੰਨੀਂ ਪਏ।
ਜਿਲਹਾਲ ਹੋ ਜੱਲਾਦ ਡਿੱਗੇ ਹੰਭ ਘੱਤੀ ਚਰਖੜੀ।
ਪਰ ਬੀਰ ਦੀ ਉਹ ਸੁਰ ਸੁਰੀਲੀ ਬੋਲਣੋਂ ਨਾ ਹੀ ਹਟੀ।
ਇਹ ਦੇਖ ਧੀਰਜ ਦੁਸ਼ਮਣਾਂ ਦਾ ਦਿਲ ਰਿਹਾ ਨਾ ਠੱਲ੍ਹਿਆ।
ਪਿਖ ਧਰਮ ਭਾਵ ਬਹਾਦਰੀ ਨੂੰ, ਨੀਰ ਅੱਖੋਂ ਚੱਲਿਆ।
ਨਵਾਬ ਨੇ ਹੁਣ ਫਿਰ ਕਿਹਾ, ਇਸ ਨੂੰ ਉਤਾਰ ਬਿਠਾ ਦਿਓ।
ਜੇ ਜਾਨ ਰੱਖਣੀ ਚਾਹਿ ਤਾਂ ਇਕ ਵੇਰ ਤਰਸ ਕਮਾ ਦਿਓ।
"ਕਿਉਂ ਕਾਫਰਾ! ਦੁੱਖ ਦੇਖਿਆ! ਹੁਣ ਭੀ ਸਮਝ ਜਾ, ਮੰਨ ਜਾ।
ਹੋ ਦੀਨਦਾਰ, ਬਹਾਰ ਕਰ ਲੈ ਢੱਲ ਜੱਗ 'ਤੇ ਬੰਨ੍ਹ ਜਾ।"
ਇਸ ਗੱਲ ਦਾ ਭੀ ਉਹੋ ਉੱਤਰ ਖਾਲਸੇ ਤੋਂ ਆਇਆ।
ਨਵਾਬ ਸੁਣ ਕੇ ਹੌਸਲੇ ਦੀ, ਚਿੱਤ ਵਿੱਚ ਖਿਸਿਆਇਆ।
ਪਰ ਕਹਿਣ ਲੱਗਾ : ਫਿਰ ਚੜ੍ਹਾਓ ਅਰ ਫਿਰਾਓ ਰੱਜ ਕੇ,
ਸ੍ਰੀ ਵਾਹਿਗੁਰੂ ਦੇ ਬੋਲ ਇਹ ਕਦ ਤਕ ਗਜਾਊ ਗੱਜ ਕੇ?

## ਨਾਮ ਦੇ ਪ੍ਰੇਮੀ ਪ੍ਰੋਪਕਾਰੀ 'ਸੀ' 'ਹਾਇ' ਨਹੀਂ ਜਾਣਦੇ

ਫਿਰ ਲੱਗੀ ਚਰਖੀ ਫਿਰਨ ਅਰ ਓਹੋ ਜੈਕਾਰੇ ਆਵਣੇ।
ਅਰ ਵੈਰੀਆਂ ਦੀ ਹਿੱਕ ਉੱਪਰ ਗੋਲੀਆਂ ਬਰਸਾਵਣੇ।
ਹੇ ਖਾਲਸਾ ਜੀ! ਦੇਖਣਾ, ਇਹ ਕਸ਼ਟ ਤੀਜੀ ਵਾਰ ਹੈ।
ਪਰ ਕਿਸ ਤਰ੍ਹਾਂ ਦਾ ਹੌਸਲਾ ਅਰ ਧਰਮ ਨਾਲ ਪਿਆਰ ਹੈ।
ਨਾ "ਸੀ" ਰਹੀ ਨਾ "ਹਾਇ" ਹੈ ਨਾ "ਦਰਦ" ਦੁੱਖ ਭਾਸਦਾ?
ਨਾ ਅੰਗ ਟੁੱਟਦੇ ਜਾਪਦੇ, ਇਹ ਆਸਰਾ ਹੈ ਕਾਸਦਾ?
ਇਹ "ਧਰਮ ਦਾ ਬਲਕਾਰ" ਹੈ "ਵਿਸ਼੍ਵਾਸ ਦਾ ਇਹ ਤ੍ਰਾਣ" ਹੈ,
ਇਹ ਦਸਮ ਗੁਰ ਦੀ ਸ਼ਰਨ ਨਾਲ ਪਿਆਰ ਦਾ ਪਰਿਮਾਣ ਹੈ।
ਜਿਸ ਅੰਗ ਅੰਗ ਤੁੜਾਂਦਿਆਂ ਭੀ ਦਿਲ ਨਹੀਂ ਭਰਮਾਇਆ।
ਹਨ ਸ਼ਤ੍ਰੂ ਭੀ ਇਹ ਕਹਿ ਰਹੇ "ਤੋਬਾ! ਰਹੀਮ ਖੁਦਾਇਆ"।
ਯਾ ਧਰਮ, ਪਯਾਰੇ! ਧਰਮ ਸੱਚਾ, ਧਰਮ ਹੀ ਇਕ ਵਸਤੁ ਹੈ।
ਜਿਸ ਦੇ ਸਹਾਰੇ ਆਦਮੀ ਸਹਿ ਜਾਂਵਦਾ ਸਭ ਕਸ਼ਟ ਹੈ।
ਉਸ ਪ੍ਰੇਮ ਦੇ ਪਰਕਾਸ਼ ਅੰਦਰ ਸੁਖ ਚੁਫੇਰੇ ਆਂਵਦਾ।
ਅਰ ਬਾਹਰ ਦਾ ਦੁੱਖ ਆਇ ਭੀ, ਤਦ ਚਿੱਤ ਨਹੀਂ ਘਬਰਾਂਵਦਾ।
ਉਹ ਜੋਤ ਸੱਚੀ ਨਾਲ ਜੁੜਿਆ ਲੀਨ ਰਹਿੰਦਾ ਪਿਆਰ ਵਿਚ।
ਨਹੀਂ ਅੱਖ ਭਰ ਕੇ ਵੇਖਦਾ ਕੀ ਹੋ ਰਿਹਾ ਸੰਸਾਰ ਵਿਚ।
ਚਰਖੀ ਫਿਰਾਈ ਵਾਰ ਤੀਜੀ ਜ਼ੋਰ ਸਾਰਾ ਲਾਇ ਕੇ।
ਜੱਲਾਦ ਫਾਵੇ ਹੋਇ ਡਿੱਗੇ ਢੇਰ ਦੇਰ ਘੁਮਾਇ ਕੇ।

## ਨਵਾਬ ਦੇ ਪੱਥਰ ਮਨ ਦੇ ਪੱਥਰ ਕਾਰੇ

ਨਵਾਬ ਨੀਚ ਸੁਭਾਉ ਨੇ ਜਦ ਧਰਮ ਨੂੰ ਪਰਤਾਇਆ।
ਤਦ ਸਮਝਿਆ ਇਹ ਸਿੱਖ ਤਾਂ ਨਹੀਂ ਰੰਚ ਭੀ ਘਬਰਾਇਆ।
ਮਰ ਜਾਇਗਾ ਪਰ ਦੀਨ ਸਾਡੇ ਵਿਚ ਮੂਲ ਨਾ ਆਇਗਾ।
ਪਰ ਪੂਰਨੇ ਸਿਖਾਂ ਅਨੇਕਾਂ ਨੂੰ ਹਠੀ ਸਿਖਲਾਇਗਾ।
ਐਸੇ ਹਠੀਲੇ ਧਰਮ ਪਰ ਕੁਰਬਾਨ ਹੁੰਦੇ ਜੇ ਗਏ।
ਤਦ ਥੰਮ੍ਹ ਸਾਡੇ ਤੇਜ ਤਪ ਦੇ ਤੁਰਤ ਹੀ ਹਿੱਲ ਜਾਣਗੇ।
ਪਰ ਜੇ ਅਜੇਹੇ ਸਿਖ ਥੋੜੇ ਭੀ ਅਸਾਡੇ ਜਾਲ ਵਿਚ।
ਆ ਜਾਣ ਤਾਂ ਲਾ ਦੇਣਗੇ, ਜੜ੍ਹ ਦੀਨ ਦੀ ਪਤਾਲ ਵਿਚ।
ਮੈਂ ਲੋਭ ਲਾਲਚ ਭੀ ਬਥੇਰਾ ਏਸ ਨੂੰ ਦਿਖਲਾ ਚੁਕਾ।
ਅਰ ਡਰ ਡਰਾਵੇ ਨੂੰ ਭਿ ਮਾਨੋ ਹੱਦ ਤੀਕ ਪੁਚਾ ਚੁਕਾ।

ਹੁਣ ਜ਼ੁਲਮ ਜਬਰੀ ਹੀ ਰਹੀ ਹੈ ਹੋਰ ਕਰਨੇ ਵਾਸਤੇ।
ਇਕ ਹੋਰ ਕਾਲਕ ਦਾ ਪਸਲਤਰ ਚਾੜ੍ਹੀਏ ਇਤਿਹਾਸ ਤੇ।
ਇਸਲਾਮ ਦੇ ਫੈਲਾਣ ਵਿਚ ਪਰ ਜ਼ੁਲਮ ਭੀ ਬਰਹੱਕ[1] ਹੈ।
ਏਸ ਨੇਕ ਕਾਰਜ ਹੇਤ ਜੋ ਕੁਝ ਕਰ ਲਵਾਂ ਸੋ ਹਕ ਹੈ।
ਹੁਣ ਹੋਰ ਜ਼ੁਲਮੀ ਨਾਲ ਇਸ ਦੇ ਕੇਸ ਜੇ ਕਟਵਾ ਦਿਆਂ।
ਕਰ ਪਤਿਤ ਧਰਮੋਂ ਫੇਰ ਲਾਲਚ ਸਾਹਮਣੇ ਦਿਖਲਾ ਦਿਆਂ।
ਤਦ ਫੇਰ ਪਿਛੇ ਜਾਣ ਤੋਂ ਕੁਝ ਸ਼ਰਮ ਜੀ ਵਿਚ ਖਾਇਗਾ।
ਕੁਝ ਲੋਭ ਅਗੋਂ ਵੇਖ ਕੇ ਇਸ ਦੀਨ ਵਿਚ ਟਿਕ ਜਾਇਗਾ।
ਹੁਣ ਫੇਰ ਲਾਹਿਆ ਖਾਲਸੇ ਨੂੰ ਹੇਠ ਆਣ ਬਿਠਾਇਆ।
ਨਵਾਬ ਨੇ ਫਿਰ ਪੁੱਛਿਆ ਕੁਝ ਸੋਚ, ਸਿੱਖਾ ! ਆਇਆ?
ਮੈਂ ਕਹਿ ਰਿਹਾ ਤੂੰ ਮੰਨ ਜਾ ਅਰ ਦੀਨ ਸਿਰ ਪਰ ਰੱਖ ਲੈ।
ਇਸ ਜ਼ਿੰਦਗੀ ਦੀ ਮੌਜ ਕੁਝ ਦਿਨ ਹੋਰ ਜੀ ਕੇ ਭੱਖ ਲੈ।
ਹੁਣ ਜੇ ਨ ਮੰਨੀ ਗੱਲ ਮੇਰੀ ਜ਼ੋਰ ਨਾਲ ਮਨਾ ਲਊਂ।
ਇਹ ਕੇਸ ਤੇਰੇ ਕੱਟ ਕੇ ਮੈਂ ਦੀਨ ਵਿਚ ਰਲਾ ਲਊਂ।
ਜੇ ਰਾਹ ਸਿੱਧੇ ਮੰਨਿਓਂ ਤਦ ਮਾਣ ਇੱਜ਼ਤ ਪਾਏਂਗਾ।
ਪਰ ਜ਼ੋਰ ਨਾਲ ਮਨਾਇਆ, ਤਦ ਏਸ ਤੋਂ ਭੀ ਜਾਏਂਗਾ।
ਹਾਂ! ਪਿੰਜਰੇ ਵਿਚ ਸ਼ੇਰ ਬੱਧਾ ਘੇਲ ਕੀਤਾ ਵੈਰੀਆਂ।
ਕੀ ਇਸ ਡਰਾਵੇ ਨਾਲ ਕਾਇਰ ਹੋ ਗਿਆ ਹੈ ਸੂਰਮਾਂ?
ਕੀ ਧਰਮ ਇਸ ਦਾ ਖੋਹ ਲੈਸਣ, ਜ਼ੋਰ ਜ਼ੋਰੀਂ ਬੰਨ੍ਹ ਕੇ?
ਕੀ ਕੇਸ ਸਿਰ ਤੋਂ ਵੱਖ ਹੋਸਣ? ਬਲ ਪਰਾਕ੍ਰਮ ਭੰਨ ਕੇ।
ਜਿਸ ਬੇ-ਬਸੀ ਵਿਚ ਸ਼ੇਰ ਹੈ ਕੀ ਪੇਸ਼ ਇਸ ਦੀ ਜਾਇਗੀ?
ਕੀ ਜ਼ਾਲਮਾਂ ਦੇ ਸਾਮ੍ਹਣੇ ਇਕ ਜਿੰਦ ਜ਼ੋਰ ਦਿਖਾਇਗੀ।

## ਕੌਣ ਤਾਕਤ ਹੈ ਜੋ ਮੇਰੀ ਜ਼ਿੰਦਗੀ ਦੇ ਹੁੰਦਿਆਂ ਧਰਮ ਤੋੜ ਸਕੇ

ਪਰ ਠਹਿਰ ਜਾਣਾ, ਖਾਲਸਾ ਜੀ! ਹੌਸਲਾ ਨਾ ਹਾਰਨਾ।
ਕੀ ਕਹਿ ਰਿਹਾ ਹੈ ਸ਼ੇਰ? ਅੱਗੇ ਹੋਇ ਝਾਤੀ ਮਾਰਨਾ।
ਹੈ ਕੌਣ ਜੱਗ 'ਤੇ ਜੰਮਿਆ ਜੋ ਹੱਥ ਮੈਨੂੰ ਲਾ ਸਕੇ।
ਇਸ ਧਰਮ ਨੂੰ ਇਸ ਜਿੰਦ ਹੁੰਦੇ ਆਨ ਆਂਚ ਲਗਾ ਸਕੇ।
ਜੋ ਅੱਖ ਭਰ ਕੇ ਕੇਸ ਵੇਖੇ, ਘਾਸ ਵਾਂਗ ਜਲਾ ਦਿਆਂ।
ਇਸ ਧਰਮ ਦੇ ਬਲਕਾਰ 'ਤੇ ਮੈਂ ਮਾਰ ਮਾਰ ਸੁਜਾ ਦਿਆਂ।

ਮੈਂ ਮਰਨ ਨੂੰ ਤਯਾਰ ਹਾਂ ਦਸ ਮਾਰ ਕੇ ਮਰ ਜਾਵਸਾਂ।
ਜੋ ਹੱਥ ਮੈਨੂੰ ਲਾਇਗਾ ਉਸ ਨੂੰ ਸੁਆਦ ਚਖਾਵਸਾਂ।

## ਨਵਾਬ ਦੀ ਜ਼ੁਲਮੀ ਤੇ ਭਾਈ ਜੀ ਦਾ ਦੰਡ

ਨਵਾਬ ਨੇ ਵਿਚ ਕ੍ਰੋਧ ਆ ਨਾਈ ਤੁਰੰਤ ਸਦਾਇਆ।
ਅਰ ਕੇਸ ਕਰਨ ਸ਼ਹੀਦ ਖਾਤਰ ਤੁਰਤ ਹੁਕਮ ਚੜ੍ਹਾਇਆ।
ਜਦ ਪਾਸ ਨਾਈ ਪਹੁੰਚਿਆ ਇਕ ਜ਼ੋਰ ਦਾ ਧੱਪਾ ਪਿਆ।
ਅਰ ਵਾਂਗ ਖੇਨੂੰ ਲੁੜਕਦਾ ਸੌ ਕਦਮ ਉੱਪਰ ਜਾ ਰਿਹਾ।
ਨਵਾਬ ਨੇ ਹੁਣ ਹੋਰ ਨਾਈ ਜ਼ੋਰਦਾਰ ਮੰਗਾ ਲਏ।
ਇਕ ਜਿੰਦੜੀ ਨੂੰ ਜਿੱਤਣੇ ਹਿਤ ਫ਼ੌਜ ਵਾਂਗ ਖੜਾ ਲਏ।
ਪਰ ਲਾਲ ਸ੍ਰੀ ਦਸ਼ਮੇਸ਼ ਜੀ ਦੇ ਡਰ ਨਹੀਂ ਹੁਣ ਭੀ ਗਏ।
ਨਾ ਧੌਣ ਨੀਵੀਂ ਸੁੱਟ ਕੇ ਹਨ ਚੁੱਪ ਕੀਤੀ ਬਹਿ ਰਹੇ।
ਜੋ ਸਾਹਮਣੇ ਆ ਜਾਇ ਮੂੰਹ ਦੀ ਮਾਰ ਐਸੀ ਖਾਂਵਦਾ।
ਅਰ ਉਸਤਰੇ ਦੇ ਵਾਂਗ ਗੁੱਛੀ ਵਿਚ ਹੀ ਵੜ ਜਾਂਵਦਾ।
ਅਨਗਿਣਤ ਨਾਈ ਜ਼ੋਰ ਲਾ ਲਾ ਪਰੇ ਹਟ ਕੇ ਬਹਿ ਗਏ।
ਇਹ ਵੇਖ ਕੇ ਬਲ ਬੀਰ ਦਾ ਹੈਰਾਨ ਸਾਰੇ ਰਹਿ ਗਏ।
ਹਾਂ! ਕਸ਼ਟ ਇਤਨਾ ਦੇ ਲਿਆ ਅਰ ਹੌਸਲਾ ਪਰਤਾ ਲਿਆ।
ਪਰ ਸ਼ਰਮ ਹੀਨ ਨਵਾਬ ਦਾ ਕੁਝ ਗੁਮਾਨ ਹੁਣ ਭੀ ਰਹਿ ਗਿਆ।
ਇਕ ਜਿੰਦ ਨੂੰ ਇਹ ਦੁੱਖ ਦਿੱਤੇ ਪਰ ਨਾ ਕੀਤੀ ਹਾਇ ਸੀ।
ਤਿੰਨ ਵਾਰ ਚਰਖੀ ਚੜ੍ਹ ਚੁਕਾ ਸੀ ਨਾਮ ਮਾਤਰ ਜ਼ਿੰਦਗੀ।

## ਟੁੱਟੇ ਹੋਏ ਹੱਡਾਂ ਨੇ ਵੀ ਸਾਹਸ ਨਹੀਂ ਤਿਆਗਿਆ

ਟੁੱਟੇ ਪਏ ਹਨ ਹੱਡ ਸਾਰੇ ਫਿਰ ਨਹੀਂ ਘਬਰਾਇਆ।
ਅਰ ਇਸ ਸਮੇਂ ਭੀ ਧਰਮ ਖਾਤਰ ਕੀ ਨਾ ਕਰ ਦਿਖਲਾਇਆ।
ਨਵਾਬ ਵਿਚ ਜੇ ਸ਼ਰਮ ਹੁੰਦੀ ਵੇਖ ਏਸ ਦਲੇਰ ਨੂੰ।
ਵੜ ਚੱਪਣੀ ਵਿਚ ਡੁੱਬ ਮਰਦਾ ਛੱਡ ਦੇਂਦਾ ਸ਼ੇਰ ਨੂੰ।
ਪਰ ਸ਼ਰਮ ਕਿੱਥੇ ਆਉਂਦੀ ਹੈ ਸ੍ਵਾਰਥੀ ਅਨਯਾਈਆਂ।
ਜਿਉਂ ਜਿਉਂ ਚਪੇੜਾਂ ਪੈਣ ਤਿਉਂ ਤਿਉਂ ਹੋਣ ਰੱਦ ਬਲਾਈਆਂ।
ਹੁਣ ਹੁਕਮ ਦੇਂਦਾ ਹੱਸ ਕੇ। ਮੋਚੀ ਲਿਆਓ ਜਾਇ ਕੇ।
ਮੈਂ ਕੇਸ ਇਸ ਦੇ ਕੱਟਣੇ ਹਨ ਜ਼ੋਰ ਸਾਰਾ ਲਾਇ ਕੇ।
ਮੋਚੀ ਸਦਾਏ ਆ ਗਏ; ਬੇਸ਼ਰਮ ਕਹਿੰਦਾ। ਮੋਚੀਓ।
ਸਭ ਖੱਲ ਸਿਰ ਦੀ ਰੰਬੀਆਂ ਦੇ ਨਾਲ ਛਿਲ ਖਰੋਚੀਓ।

ਚਮੜੇ ਸਣੇ ਸਭ ਕੇਸ ਇਸ ਦੇ ਵੱਖ ਹੋਣ ਸਰੀਰ ਤੋਂ।
ਨ ਸ਼ਰਮ ਮੇਰੀ ਰਹਿ ਸਕੇ ਹੁਣ ਬਾਝ ਏਸ ਤਦਬੀਰ ਤੋਂ।

## ਵੈਰੀ ਵੀ ਸਿੱਖ ਦੇ ਧਰਮ ਨੂੰ ਸਲਾਹੁੰਦੇ ਹਨ

ਹਾਂ! ਹਾਇ, ਪਯਾਰੇ ਖਾਲਸਾ! ਹੁਣ ਦੇਖ ਰੰਬੀ ਚੱਲਦੀ।
ਪੜਛੇ ਉਤਰਦੇ ਵੇਖ ਲੈ, ਅ਼ਰ ਦੇਖ ਚਰਬੀ ਢੱਲਦੀ।
ਹਾਂ! ਲਹੂ ਦੇ ਪਰਨਾਲੜੇ ਹੁਣ ਕਿਸ ਤਰ੍ਹਾਂ ਹਨ ਵਹਿ ਰਹੇ।
"ਸ਼ਾਬਾਸ਼ ਸਿੱਖਾ ਧਰਮ ਦੇ" ਵੈਰੀ ਭੀ ਹਨਗੇ ਕਹਿ ਰਹੇ।
ਉਹ ਧਰਮ ਦਾ ਸ਼ਹੀਦ ਹੁਣ ਭੀ ਸੀ ਨਹੀਂ ਹੈ ਆਖਦਾ।
ਉਸ ਵਾਹਿਗੁਰੂ ਦਾ ਜਾਪ ਇਸ ਦੂੱਖ ਵਿਚ ਭੀ ਹੈ ਭਾਖਦਾ[੧]।
ਨਵਾਬ ਦੀ ਹੁਣ ਹਿੱਕ ਠੰਢੀ ਲਾਹ ਪੜਛੇ ਹੋ ਗਈ।
ਬੇ ਅੰਤ ਕਸ਼ਟ ਪੁਚਾਇ ਕੇ ਲੱਖ ਵੱਟਿਆ ਇੱਜ਼ਤ ਬਚੀ।
ਹਾਂ! ਖੂਨ ਵਿਚ ਤਿਬੁੱਡ ਹੋਇਆ ਵੇਖਿਆ ਨਹਿੰ ਜਾਂਵਦਾ।
ਚਰਬੀ ਪਿਘਲਦੀ ਵੇਖ ਸਿਰ ਤੋਂ, ਕਾਲ ਭੀ ਡਰ ਖਾਂਵਦਾ।

ਦੋਹਿਰਾ॥

*ਧਰਮ ਬੀਰ ਨੇ ਧੀਰ ਧਰ, ਦਿਤਾ ਸੀਰ ਚੁਵਾਇ।*
*ਸਦਕੇ ਤੁੱਛ ਸਰੀਰ ਕਰ, ਲੀਤਾ ਧਰਮ ਬਚਾਇ।*

## ਘੋਰ ਪਾਪ ਨੇ ਨਵਾਬ ਨੂੰ ਫਿਟਕਾਰ ਦਿੱਤੀ

ਹੁਣ ਸ਼ੇਰ ਘਾਇਲ ਵੇਖ ਕੇ ਨਾਜ਼ਮ ਦਾ ਦਿਲ ਭੀ ਡਰ ਗਿਆ।
ਸ਼ਰਮਿੰਦਗੀ ਦੇ ਨਾਲ ਅੱਖਾਂ ਨੀਵੀਆਂ ਹੀ ਕਰ ਗਿਆ।
ਉਠ ਕੇ ਮਹਿਲ ਨੂੰ ਆਇਆ ਇਹ ਹੁਕਮ ਅੰਤ ਚੜ੍ਹਾਇ ਕੇ।
ਹੁਣ ਹਿੰਦੂਆਂ ਨੂੰ ਕਹਿ ਦਿਓ ਲੈ ਜਾਣ ਤੁਰਤ ਉਠਾਇ ਕੇ।
ਹਾ ! ਬੱਕਰੇ ਦੇ ਵਾਂਗ ਕੁੱਸਾ ਬੀਰ ਮੰਜੇ ਪੈ ਗਿਆ।
ਅਰ ਪ੍ਰੇਮੀਆਂ ਦਾ ਆਣ ਟੋਲਾ ਫਿਰ ਉਠਾ ਕੇ ਲੈ ਗਿਆ।
ਸਭ ਤ੍ਰਾਹ ਤ੍ਰਾਹ ਪੁਕਾਰਦੇ ਨਵਾਬ ਨੂੰ ਧਿਤਕਾਰਦੇ।
ਮੂੰਹ ਜੋੜ ਆਪਸ ਵਿਚ ਕਹਿੰਦੇ ਫਿੱਟ ਐਸੀ ਕਾਰ ਦੇ।
ਕੁਝ ਜ਼ੁਲਮ ਦੀ ਭੀ ਹੱਦ ਹੋਵੇ ਏਸ ਅੱਤ ਉਠਾ ਲਈ।
ਇਕ ਭਗਤ ਪੁਰ ਅਨਯਾਇ ਕਰਕੇ ਇਹ ਮੁਕਾਲਖ ਪਾ ਲਈ।

*੧. ਮੋਚੀ ਸਿਰ ਦਾ ਚਮੜਾ ਛਿੱਲਦੇ ਸਨ, ਕੇਸਾਂ ਦੀ ਬੇਅਦਬੀ ਨਹੀਂ ਹੋਈ, ਇਸ ਲਈ ਭਾਈ ਜੀ ਨੇ ਧਰਮ ਦੀ ਸਬੂਤੀ ਵਿਚ ਚੁਪ-ਚਾਪ ਕਸ਼ਟ ਸਹਿ ਲਿਆ।*

ਹੁਣ ਪ੍ਰੇਮੀਆਂ ਨੇ ਨਾਲ ਖੜਕੇ ਫੱਟ ਮੇਲਣ ਵਾਸਤੇ।
ਉਪਚਾਰ ਕੀਤਾ ਬਹੁਤ ਸਾਰਾ ਜ਼ਿੰਦਗੀ ਦੀ ਆਸ 'ਤੇ।
ਪਰ ਫੱਟ ਨਹਿੰ ਸੀ ਇਸ ਤਰ੍ਹਾਂ ਦਾ ਫੇਰ ਹੁਣ ਮਿਲ ਜਾਂਵਦਾ।
ਅਰ ਬੀਰ ਬਾਂਕਾ ਫੇਰ ਮੁੜਕੇ ਬੀਰਤਾ ਦਿਖਲਾਂਵਦਾ।
ਕੁਝ ਦੇਰ ਜਪ ਕੇ ਨਾਮ ਸੱਚਾ ਅੰਤ ਪੈਂਡੇ ਪੈ ਗਏ।
ਵਿਚ ਛਤਰ ਛਾਯਾ ਧਰਮ ਦੀ ਸ਼ੋਭਾ ਦਾ ਟਿੱਕਾ ਲੈ ਗਏ।

## ਧਰਮ ਰਖਯਾ ਦਾ ਗੁਣ ਜਗਤ ਨੂੰ ਦਸ ਦਿੱਤਾ

ਕਰਤਾਰ ਦੇ ਦਰਬਾਰ ਜਾ ਸਤਿਕਾਰ ਧਰਮੀ ਪਾਇਆ।
ਅਰ ਧਰਮ ਰਖਯਾ ਕਰਨ ਦਾ ਗੁਣ ਜਗਤ ਨੂੰ ਦਿਖਲਾਇਆ।
ਜੋ ਧਰਮ ਦੇ ਵਿਚ ਰਹਿਣ ਸਾਬਤ ਅੰਤ ਸ਼ੋਭਾ ਪਾਂਵਦੇ।
ਆਕਾਸ਼ ਦੇ ਵਿਚ ਚਮਕਦੇ ਅਰ ਜਗਤ ਨੂੰ ਚਮਕਾਂਵਦੇ।
ਹੈ ਯਾਦਗਾਰ ਲਾਹੌਰ ਦੇ ਵਿਚ ਆਪ ਦੀ ਇਸ ਕਾਰ ਦੀ।
ਜੋ ਪ੍ਰਲੈ ਤੀਕਰ ਰਹਨੁਮਾਈ ਕਰੇਗੀ ਸੰਸਾਰ ਦੀ।
ਕਿ ਇਸ ਤਰ੍ਹਾਂ ਇਕ ਧਰਮ ਸੂਰੇ ਧਰਮ ਤੋਂ ਤਨ ਵਾਰਿਆ।
ਇਕ ਸੱਚ ਪਰਬਤ ਪਰ ਖਲੋ ਕੇ ਅਸਹਿ ਕਸ਼ਟ ਸਹਾਰਿਆ।
ਸੰਸਾਰ ਦੇ ਸੁਖ ਮਿਲਦਿਆਂ ਪਰ, ਅੱਖ ਨਾਹਿ ਉਠਾ ਲਈ।
ਪੰਜਾਬ ਦੀ ਪਤ ਰਖ ਲੀਤੀ, ਅਰ ਸ਼ਹੀਦੀ ਪਾ ਲਈ।

**ਪਾਪ ਦਾ ਦੰਡ ਨਿਸਚਿਤ ਮਿਲੇਗਾ,**
**ਕੁਦਰਤ ਕਦੀ ਵੀ ਧੋਖਾ ਨਹੀਂ ਖਾਂਦੀ।**



*ਨੋਟ- ਕਹਿੰਦੇ ਹਨ ਕਿ ਲਾਹੌਰ ਦਾ ਸੂਬਾ ਨਵਾਬ ਖਾਨ ਬਹਾਦਰ ਭੀ ਇਸੇ ਦਿਨ ਮਰ ਗਿਆ, ਸਗੋਂ ਨਵਾਬ ਦੇ ਮਰਨ ਦੀ ਖਬਰ ਪਹਿਲੇ ਪੁੱਜੀ ਅਰ ਭਾਈ ਜੀ ਨੇ ਪਿਛੋਂ ਸਰੀਰ ਤਿਆਗਿਆ।*

ਦੋਹਿਰਾ॥

*ਜਿਸ ਬ੍ਰਿਛ ਦੀ ਛਾਂ ਮਾਣ ਕੇ ਠੰਡਕ ਕਲੇਜਾ ਪਾ ਲਵੇ।*
*ਰੱਖਯਾ,ਉਦ੍ਹੀ ਹਿਤ ਤਨ ਲੱਗੇ ਤਦ ਜਾਨ ਵੇਚ ਬਚਾ ਲਵੇ।*

# ਭਾਈ ਮਤਾਬ ਸਿੰਘ ਜੀ ਦੀ ਬੀਰਤਾ ਤੇ ਕੁਰਬਾਨੀ

ਸਿੱਖਾਂ 'ਤੇ ਵਖਤ ਦੇ ਦਿਨ ਬਾਰਾਂ ਤੇ ਬੰਜਰਾਂ ਵਿਚ
ਕਸ਼ਟ ਸਹਾਰਦੇ ਸਹਾਰਦੇ ਬੀਕਾਨੇਰ ਵਿਚ ਜਾ ਵਸੇ।

## ਸ੍ਰੀ ਹਰਿਮੰਦਰ ਜੀ ਵਿਚ ਪਾਪ

ਆ ਖਾਲਸਈ ਕੌਮ ਬੈਠ ਝਾਤ ਪਾਵੀਏ।
ਤੇਰੇ ਕਦੀਮ ਦੁੱਖ ਦਾ ਦਰਸ਼ਨ ਕਰਾਵੀਏ।
ਇਤਿਹਾਸ ਆਪਣੇ ਕਸ਼ਟ ਦਾ ਸਨਮੁਖ ਲਿਆਵੀਏ।
ਅਰ ਧਰਮ ਭਾਵ ਆਪਣੇ ਬਜ਼ੁਰਗਾਂ ਦਾ ਗਾਵੀਏ।
ਆ ਜ਼ਖਮੇ ਜਿਗਰ ਫੋਲ ਕੇ ਦੁਨੀਆਂ ਨੂੰ ਦੱਸੀਏ।
ਉਸ ਦੁੱਖ 'ਤੇ ਰੋਵੀਏ ਬੀਰਤਾ 'ਤੇ ਹੱਸੀਏ।
ਅੰਮ੍ਰਿਤ ਦਾ ਕੁੰਡ ਪੰਜਵੇਂ ਸਤਿਗੁਰ ਦਾ ਲਾਇਆ।
ਮੰਦਰ ਏ ਸੱਚ ਖੰਡ ਉਨ੍ਹਾਂ ਦਾ ਬਣਾਇਆ।
ਜਿਸ ਦੀ ਪ੍ਰਭਾ ਨੇ ਹਰ ਕਿਸੇ ਦਾ ਸਿਰ ਨਿਵਾਇਆ।
ਜਿਸ ਦੇ ਪ੍ਰਤਾਪ ਜਗਤ ਤੋਂ ਸਤਿਕਾਰ ਪਾਇਆ।
ਕੀ ਕੀ ਉਦ੍ਹੇ 'ਤੇ ਉਸ ਸਮੇਂ ਆਈਆਂ ਤਬਾਹੀਆਂ।
ਕੀ ਕੀ ਉਦ੍ਹੇ 'ਤੇ ਦੁਸ਼ਮਨਾਂ ਤੇਗਾਂ ਚਲਾਈਆਂ।
ਸਿਦਕੀ ਸ਼ਹੀਦ ਭਾਈ ਮਨੀ ਸਿੰਘ ਜਿਸ ਸਮੇਂ।
ਕਟਵਾਏ ਬੰਦ ਬੰਦ ਦੇਹ ਤਯਾਗ ਤੁਰ ਗਏ।
ਦਰਬਾਰ ਸਾਹਿਬ ਸਿੱਖ ਨੂੰ ਵੜਨਾ ਨਹੀਂ ਮਿਲੇ।
ਅਰ ਟਹਿਲ ਕੋਈ ਆਣ ਕੇ ਸੰਗਤ ਨ ਕਰ ਸਕੇ।
ਉਸ ਵਕਤ ਇਸ ਪਵਿਤ੍ਰ ਥਾਨ ਦਾ ਏ ਹਾਲ ਸੀ।
ਜੰਗਲ ਦੇ ਵਾਂਗ ਹੋ ਰਿਹਾ ਅੰਮ੍ਰਿਤ ਦਾ ਤਾਲ ਸੀ।

ਸਿੱਖਾਂ ਤੋਂ ਖੁੱਸ ਰੰਘੜਾਂ ਦੇ ਹੱਥ ਆ ਗਿਆ।
ਉਨ੍ਹਾਂ ਅਨੰਦ ਭੌਨ ਸੀ ਇਸ ਨੂੰ ਬਣਾ ਲਿਆ।
ਮੱਸਾ ਬੜਾ ਪਲੀਤ ਸਦਾ ਆਣ ਬੈਠਦਾ।
ਅਰ ਨਾਚ ਰੰਗ ਕੰਜਰਾਂ ਦਾ ਹੋਂਵਦਾ ਸਦਾ।
ਹਾ! ਭਜਨ ਭੌਣ ਵਿਚ ਰਹੇ ਉੱਡਦੀ ਸ਼ਰਾਬ।
ਹੁੱਕਾ ਭੀ ਗੁੜ ਗੁੜਾਇ ਕਰੇ ਪਾਪ ਬੇ ਹਸਾਬ।
ਪੰਜਾਬ ਦੇ ਵਿਚ ਖਾਲਸਾ ਜੀ ਰਹਿ ਨ ਸੀ ਗਿਆ।
ਕੁਝ ਨਾਦਰੀ ਤੁਫਾਨ ਨੇ ਸੀ ਰੋੜ੍ਹ ਘੱਤਿਆ।
ਕੁਝ ਰਾਜ ਤ੍ਰਾਸ ਮਾਰ ਕੇ ਬਰਬਾਦ ਕਰ ਲਿਆ।
ਜੋ ਰਹਿ ਗਿਆ ਉਹ ਜੰਗਲਾਂ ਦੇ ਵਿਚ ਜਾ ਰਿਹਾ।
ਪੰਜਾਬ ਛੋੜ ਬੀਕਾਨੇਰ ਜਾ ਲੁਕੇ ਕਈ।
ਅਪਦਾ ਸੀ ਬੀਰ ਕੌਮ ਦੇ ਸਿਰ ਇਸ ਤਰ੍ਹਾਂ ਪਈ।

## ਹਰੇਕ ਸਿੱਖ ਦੇ ਸਿਰ ਦੇ (੮੦ ਰੁਪਏ) ਰੋਕ ਇਨਾਮ ਲੈਣ ਲਈ ਪੱਤਾ-ਪੱਤਾ ਵੀ ਸਿੱਖਾਂ ਦਾ ਖੂਨੀ ਵੈਰੀ ਬਣ ਰਿਹਾ ਸੀ

ਘਰ ਘਰ ਦੇ ਵਿੱਚ ਹੁਕਮ ਸੀ ਸਿੱਖਾਂ ਦੇ ਵਾਸਤੇ।
ਸਿਰ ਕੱਟ ਦਿਓ ਝੱਟ ਹੀ ਜਿੱਥੇ ਕੋਈ ਮਿਲੇ।
ਹਰ ਸਿਰ ਦਾ ਮੁਲ "ਅੱਸੀ ਰੁਪਯੇ" ਓ ਲੈ ਲਵੇ।
ਇਸ ਹੁਕਮ ਨਾਲ ਭਾਈ ਭੀ ਵੈਰੀ ਸੇ ਬਣੇ ਰਹੇ।
ਘਰ ਬਾਰ ਛੋੜ ਜੰਗਲੀਂ ਵਸੇ ਨੇ ਆਇ ਕੇ।
ਦਿਨ ਵਕਤ ਦੇ ਗੁਜ਼ਾਰਦੇ ਏਕਾਂਤ ਜਾਇ ਕੇ।
ਹਾ, ਖਾਲਸਾ ਜੀ ! ਖਾਲਸਾ ਜੇ ਹੋਂਵਦਾ ਖੜਾ।
ਮੱਸਾ ਨਾ ਕਹਿਰ ਕਰਕੇ ਫਿਰ ਸੌਂ ਹੀ ਸਕਦਾ।
ਪਰ ਹਾਇ ! ਵਖਤ ਕੌਮ 'ਤੇ ਐਸਾ ਸੀ ਆ ਪਿਆ।
ਚੁਪ ਚਾਪ ਦਿਨ ਬਿਤਾਨ ਬਿਨਾਂ ਕੁਝ ਨ ਸੁੱਝਦਾ।
ਓੜਕ ਏ ਸਾਰ ਖਾਲਸੇ ਨੂੰ ਕਿਸ ਤਰ੍ਹਾਂ ਪਈ?
ਅਰ ਸਾਰ ਆਪਣੇ ਧਾਮ ਦੀ ਆ ਕਿਸ ਤਰ੍ਹਾਂ ਲਈ?

## ਭਾਈ ਬੁਲਾਕਾ ਸਿੰਘ ਜੀ ਲੱਭਦੇ-ਲੱਭਦੇ ਸਿੱਖਾਂ ਨੂੰ ਬੀਕਾਨੇਰ ਪਹੁੰਚ ਪਏ

ਭਾਈ ਬੁਲਾਕਾ ਸਿੰਘ ਸੀ ਇਕ ਪ੍ਰੇਮ ਮੂਰਤੀ।
ਉਸ ਦੀ ਨ ਅੱਖ ਇਹ ਅਨਰਥ ਦੇਖ ਸਹਿ ਸਕੀ।

ਪਰ ਪੇਸ਼ ਭੀ ਨਾ ਜਾਏ ਇਕੱਲੀ ਸੀ ਜ਼ਿੰਦਗੀ।
ਅਰ ਜ਼ਾਲਮਾਂ ਦਾ ਖਾਲਸੇ ਦੇ ਨਾਲ ਵੈਰ ਸੀ।
ਉਹ ਬੀਰ ਜੇ ਦਰਬਾਰ ਦੇ ਨੇੜੇ ਭੀ ਆਉਂਦਾ।
ਤਦ ਕੀ ਸੀ, ਰਾਹ ਵਿਚ ਹੀ ਸਿਰ ਵੇਚ ਜਾਂਦਾ।
ਇਹ ਦੇਖ ਕੇ ਉਹ ਤੁਰ ਪਿਆ ਵੀਰਾਂ ਦੀ ਆਸ 'ਤੇ।
ਇਹ ਦੁੱਖ ਦੀ ਖਬਰ ਪੰਥ ਨੂੰ ਸੁਨਾਣ ਵਾਸਤੇ।
ਪੈਂਡੇ ਤੇ ਦੁੱਖ ਰੇਤ ਥਲ ਦੇ ਉਠਾਇ ਕੇ।
ਪਹੁੰਚਾ ਹੈ ਕਸ਼ਟ ਝਾਗ ਬੀਕਾਨੇਰ ਜਾਇ ਕੇ।
ਬਲਬੀਰ ਖਾਲਸੇ ਨੂੰ ਦਰਦ ਜਾ ਸੁਣਾਇਆ।
ਮੂੰਹ ਖੋਲ੍ਹ ਕੇ ਤੇ ਦਿਲ 'ਤੇ ਘਾਉ ਨੂੰ ਵਿਖਾਇਆ।

## ਕੀ ਖਾਲਸਾ ਮਰ ਗਿਆ ਹੈ ਯਾ ਬੀਰਤਾ ਪਤਾਲ ਵਿਚ ਗਰਕ ਹੋ ਗਈ ਤੇ ਜਿੰਦੜੀ ਦੇ ਪਿਆਰ ਨੇ ਪੰਥ ਪਿਆਰ ਵਿਸਾਰ ਦਿੱਤਾ?

"ਹੇ ਸ਼ੇਰ ਖਾਲਸਾ ! ਤੂੰ ਸੌਂ ਰਿਹਾ ਹੈਂ ਕਿਸ ਜਗ੍ਹਾ?
ਤੂੰ ਧਰਮ ਨੂੰ ਵਿਸਾਰ ਸੁਖੀਂ ਭੁਲ ਕਯੋਂ ਰਿਹਾ।
ਸੇਵਾ ਦਾ ਪ੍ਰੇਮ ਛੋੜ ਕਯੋਂ ਇਕੰਤ ਆ ਪਿਆ?
ਹਾਂ, ਜਿੰਦ ਦੇ ਪਿਆਰ ਪੰਥ ਪਯਾਰ ਖੋ ਲਿਆ।
ਕੁਝ ਸਾਰ ਹੈ ਕੀ ਆਪਣੇ 'ਤੇ ਕਸ਼ਟ ਪੈ ਰਹੇ।
ਯਾ ਬੈਠ ਕੇ ਇਕੰਤ ਹੋ ਆਨੰਦ ਲੈ ਰਹੇ?
ਜਿਸ ਸੱਚ ਖੰਡ ਸੀ ਅਖੰਡ ਭਜਨ ਹੋਂਵਦਾ।
ਓਥੇ ਹੈ ਵੇਸਵਾ ਦਾ ਅੱਜ ਨਾਚ ਹੋ ਰਿਹਾ।
ਜਿਸ ਥਾਂ 'ਤੇ ਅਮਿਯ ਦਾਨ ਸੀ ਦਿਨ ਰਾਤ ਵਰਤਦਾ।
ਓਥੇ ਹੈ ਦੌਰ ਮੱਦ ਤੇ ਤਮਾਕੂ ਦਾ ਚਲਦਾ।
ਕੀ ਮਰ ਗਿਆ ਹੈ ਖਾਲਸਾ ਜੋ ਸੁਧ ਨਹੀਂ ਲਈ?
ਯਾ ਬੀਰਤਾ ਪਤਾਲ ਵਿਖੇ ਗ਼ਰਕ ਹੋ ਗਈ"?
ਏਹ ਵੇਖ ਕੇ ਹੇ ਖਾਲਸਾ! ਤੂੰ ਕਿੱਦਾਂ ਜੀਉਂਦਾ ਰਿਹਾ?
ਇਹ ਸੁਣਦਿਆਂ ਹੀ ਖਾਲਸੇ ਨੂੰ ਰੋਹ ਚੜ੍ਹ ਗਿਆ।
ਦਿਲ ਕਾਲਜੇ ਦੇ ਵਿਚ ਨ ਰਹਿੰਦਾ ਹੈ ਠੱਲ੍ਹਿਆ।
ਭਾਈ ਮਤਾਬ ਸਿੰਘ ਕ੍ਰੋਧ ਨਾਲ ਬੋਲਿਆ।

"ਤੂੰ ਖਾਲਸਾ ! ਏਂ ਦੇਖ ਕਿਵੇਂ ਜੀਉਂਦਾ ਰਿਹਾ?
ਹੈ ਹਾਇ ! ਤੇਰੇ ਪ੍ਰਾਣ ਕਯੋਂ ਨਿਕਲ ਨਹੀਂ ਗਏ?
ਇਹ ਨੇਤ੍ਰ ਉਹ ਅਨਰਥ ਕਿਵੇਂ ਦੇਖਦੇ ਰਹੇ?"

## ਮੱਸੇ ਦੇ ਸਿਰ ਲਈ ਏਹ ਧਰਮੀ ਤਲਵਾਰ ਹੈ

ਜੱਥੇ ਦਾ ਜਥੇਦਾਰ ਬੀਰ ਬੁੱਢਾ ਸਿੰਘ ਸੀ।
ਉਸ ਧੂਹ ਕੇ ਤਲਵਾਰ ਵਿਚ ਮੈਦਾਨ ਦੇ ਰੱਖੀ।
'ਹੇ ਖਾਲਸਾ ! ਇਹ ਧਰਮ ਦੀ ਤਲਵਾਰ ਹੈ ਪਈ।
ਹੋ ਕੇ ਦਲੇਰ ਚੁੱਕ ਲਵੇ ਖਾਲਸਾ ਕੋਈ।
ਇਸ ਨਾਲ ਧਰਮ ਆਪਣਾ ਹੋਸੀ ਬਚਾਵਣਾ।
ਮੱਸੇ ਦਾ ਸਿਰ ਉਤਾਰ ਕੇ ਐਥੇ ਲਿਆਵਣਾ'।

## ਭਾਈ ਮਤਾਬ ਸਿੰਘ ਨੇ ਝਪਟ ਕੇ ਤਲਵਾਰ ਚੁੱਕ ਲਈ ਤੇ ਭਾਈ ਸੁੱਖਾ ਸਿੰਘ ਨੇ ਵੀ ਨਾਲ ਤਿਆਰੀ ਕਰ ਦਿੱਤੀ

ਇਹ ਸੁਣ ਕੇ ਉਠ ਮਤਾਬ ਸਿੰਘ ਹੋ ਪਿਆ ਤਿਆਰ।
ਛਾਤੀ 'ਤੇ ਹੱਥ ਮਾਰ ਕੇ ਉਠਾ ਲਈ ਤਲਵਾਰ।
ਇਕ ਭਾਈ ਸੁੱਖਾ ਸਿੰਘ ਨਾਲ ਹੋ ਪਿਆ ਤਿਆਰ।
ਉਸ ਵਕਤ ਹੀ ਪੰਜਾਬ ਵੱਲ ਹੋ ਗਏ ਸਵਾਰ।
ਪਿਆਸਾਂ ਨੂੰ ਝੱਲਦੇ ਤੇ ਮੰਜ਼ਲਾਂ ਨੂੰ ਮਾਰਦੇ।
ਲੁਕ ਛਿਪ ਕੇ ਦੇਸ਼ ਆ ਗਏ ਬੱਧੇ ਪਿਆਰ ਦੇ।
ਗੁਰ ਸਰ ਦੇ ਆ ਨਜ਼ੀਕ ਭੇਸ ਨੂੰ ਵਟਾਇਆ।
ਮੁਗਲਾਂ ਦੇ ਵਾਂਗ ਆਪਣਾ ਬਾਣਾ ਬਣਾਇਆ।
ਰੋੜਾਂ ਦਾ ਭਾਰ ਧਨ ਦੀ ਤਰ੍ਹਾਂ ਸਿਰ ਉਠਾਇਆ।
ਹਰ ਦੁੱਖ ਦੇ ਅੰਗ ਸੰਗ ਗੁਰੂ ਨੂੰ ਧਿਆਇਆ।
ਘੋੜੇ ਖਲ੍ਹਾਰ ਬਾਹਰ ਤੁਰੇ ਮਾਮਲਾ ਪੁਚਾਣ।
ਕਰਤੱਵਜ ਆਪਣੀ ਤੇਗ ਆਬਦਾਰ ਦਾ ਦਿਖਾਣ।

## ਕੀ ਹੋ ਗਿਆ? ਓਹ ਕੌਣ ਸੀ?
## ਬਿਜਲੀ ਦੀ ਫੁਰਤੀ ਨਾਲ ਮੱਸੇ ਦਾ ਸਿਰ ਕੱਟ ਦਿੱਤਾ

ਮੰਦਰ ਦੇ ਵਿਚ ਜਾਇ ਕੇ ਪਹੁੰਚਣ ਦੀ ਦੇਰ ਸੀ।
ਮੱਸੇ ਨੂੰ ਅੱਖ ਪਰਤ ਕੇ ਨ ਵੇਖਣੀ ਮਿਲੀ।

ਬਿਜਲੀ ਦੇ ਵਾਂਗ ਤੇਗ਼ ਸਿਰ 'ਤੇ ਆਣ ਪੈ ਗਈ।
ਇਕ ਫੇਰ ਦੇ ਵਿਚ ਖ਼ੂਨ ਦੀ ਇਕ ਧਾਰ ਵਹਿ ਗਈ।
ਮੱਸੇ ਦਾ ਸਿਰ ਮਲੂਮ ਨਹੀਂ ਕੌਣ ਲੈ ਗਿਆ?
'ਕੀ ਹੋ ਗਿਆ' 'ਉਹ ਕੌਣ ਸੀ' ਇਹ ਸ਼ੋਰ ਪੈ ਗਿਆ?
ਜਾਨਾਂ ਨੂੰ ਦੋਇ ਬੀਰ ਤਲੀ ਪਰ ਟਿਕਾਇ ਕੇ।
ਬਿਜਲੀ ਦੇ ਵਾਂਗ ਤੇਗ਼ ਦਾ ਜੌਹਰ ਵਿਖਾਇ ਕੇ।
ਪਾਪੀ ਦਾ ਸਿਰ ਕਲਮ ਦੇ ਵਾਂਗ ਕਟ ਲਿਆਇ ਕੇ।
ਹੋ ਕੇ ਸਵਾਰ ਤੁਰ ਪਏ ਵਾਗਾਂ ਉਠਾਇ ਕੇ।
ਬਲ ਬੀਰ ਪੰਥ ਦੇ ਹਜ਼ੂਰ ਪਹੁੰਚ ਜਾਂਵਦੇ।
ਪ੍ਰਣ ਪਾਲ, ਸੀਸ ਦੁਸ਼ਟ ਦਾ ਅੱਗੇ ਟਿਕਾਂਵਦੇ।

## ਹੇ ਬੀਰੋ ! ਤੁਹਾਡੀ ਏਸ ਘਾਲ ਨੇ ਪੰਥ 'ਤੇ ਬੜਾ ਅਹਿਸਾਨ ਕੀਤਾ ਹੈ ਤੁਹਾਡਾ ਜਨਮ ਸਫਲਾ ਹੈ

ਸਾਹਸ ਇਹ ਦੇਖ ਖਾਲਸਾ ਕੁਰਬਾਨ ਹੋ ਗਿਆ।
ਤੇਰੇ ਜਿਹਾਂ ਹੀ, ਬੀਰ ! ਪੰਥ ਹੈ ਬਚਾ ਲਿਆ।
ਤੂੰ ਕੌਮ ਦੇ ਸਿਰ ਭੀ ਬੜਾ ਅਹਿਸਾਨ ਪਾਲਿਆ।
ਅਰ ਆਪਣਾ ਭੀ ਜਨਮ ਸਫਲ ਹੈ ਬਣਾ ਲਿਆ।
ਸੂਰੇ ਮਤਾਬ ਸਿੰਘ ! ਤੇਰਾ ਨਾਮ ਰਹੇਗਾ।
ਹੇ ਸੁੱਖਾ ਸਿੰਘ ! ਯਾਦ ਤੇਰਾ ਕਾਮ ਰਹੇਗਾ।

## ਆਪਣੀ ਕੌਮ 'ਤੇ ਤਲਵਾਰ ਵਹਿੰਦੀ ਨ ਸੁਣ ਸਕੇ

ਦਿਨ ਬੀਤ ਗਏ ਢੇਰ ਇਸ ਹਾਲ ਰਹਿੰਦਿਆਂ।
ਘਰ ਬਾਰ ਛੋੜ ਜੰਗਲਾਂ ਦੇ ਕਸ਼ਟ ਸਹਿੰਦਿਆਂ।
ਪਰ ਧਿਆਨ ਸੀ ਪੰਜਾਬ ਦਾ ਉਠਦੇ ਤੇ ਬਹਿੰਦਿਆਂ।
ਸੁਣਦੇ ਸੇ ਆਪਣੀ ਕੌਮ 'ਤੇ ਤਲਵਾਰ ਵਹਿੰਦਿਆਂ।
ਪਯਾਰੇ ਵਤਨ ਦੀ ਯਾਦ ਤੇ ਵੀਰਾਂ ਦਾ ਮੋਹ ਪਿਆਰ।
ਕਦ ਪੈਣ ਦੇਂਵਦਾ ਸੀ ਸੇਵਕਾਂ ਦੇ ਦਿਲ ਕਰਾਰ।
ਭਾਈ ਮਤਾਬ ਸਿੰਘ ਜੀ ਪੰਜਾਬ ਆ ਗਏ।
ਸੁਣਿਆ ਕਿ ਤਾਰੂ ਸਿੰਘ ਜੀ ਹਨ ਕਸ਼ਟ ਪਾ ਰਹੇ।
ਦਿਲ ਜੋਸ਼ ਖਾਇ ਆ ਗਏ ਲਾਹੌਰ ਦੇ ਵਿਖੇ।
ਅਰ ਚੀਰ ਕੇ ਸਫਾਂ ਨੂੰ ਵੀਰ ਪਾਸ ਜਾ ਟਿਕੇ।

ਦੋ ਵੀਰ ਮਿਲੇ ਠੰਢ ਪਈ ਅੰਗ ਅੰਗ ਨੂੰ।
ਬਹਿ ਯਾਦ ਕਰਨ ਗੁਰੂ ਪਿਤਾ ਅੰਗ ਸੰਗ ਨੂੰ।
ਭਾਈ ਨੂੰ ਮਿਲ ਕੇ ਭਾਈ ਜੀ ਜਦ ਬਾਹਰ ਨਿਕਲੇ।
ਵੈਰੀ ਧੁਰਾਂ ਦੇ ਤੁਰਕ ਬੇ ਲਿਹਾਜ਼ ਮਿਲ ਪਏ।
ਹੱਲਾ ਮਚਾਇ ਜ਼ੋਰ ਪਾਇ ਅੰਤ ਫੜ ਲਏ।
ਨਾਜ਼ਮ ਦੇ ਪਾਸ ਬੰਨ੍ਹ ਕੇ ਤੁਰੰਤ ਲੈ ਗਏ।
ਨਾਜ਼ਮ ਨੇ ਦੇਖ ਆਖਿਆ ਚਰਖੀ ਚੜ੍ਹਾ ਦਿਓ।
ਸਿੱਖਾਂ ਦਾ ਨਾਂ ਨਿਸ਼ਾਨ ਜਗਤ ਤੋਂ ਮਿਟਾ ਦਿਓ।
ਸੁਣ ਕੇ ਇਹ ਹੁਕਮ ਬੀਰ ਨੂੰ ਹੋਇਆ ਨਹੀਂ ਮਲਾਲ।
ਤੁਰਕਾਂ ਦੇ ਨਾਲ ਤੁਰ ਪਏ ਧਿਆਉਂਦੇ ਅਕਾਲ।
ਚਰਖੀ 'ਤੇ ਚੜ੍ਹੇ ਕਹਿੰਦੇ ਰਹੇ ਸਤਿ ਸ੍ਰੀ ਅਕਾਲ।
ਅਰ ਜਾਨ ਨੂੰ ਘੁਮਾ ਗਏ ਸੱਚੇ ਪਿਆਰ ਨਾਲ।
ਦੁੱਖਾਂ ਦੀ ਭੂਮੀ ਛੋੜ ਕੇ ਸੁਖ ਧਾਮ ਜਾ ਵਸੇ।
ਵਿਚ ਸੱਚ ਖੰਡ ਕਰਨ ਨੂੰ ਆਰਾਮ ਜਾ ਵਸੇ।

## ਅਜੇਹੀ ਬੀਰ ਕੌਮ ਦਾ ਅੱਜ ਕੀ ਹਾਲ ਹੈ?

ਜਿਸ ਕੌਮ ਦੇ ਸਪੂਤ ਏਹੇ ਬੀਰ ਹੋ ਗਏ।
ਜਿਸ ਧਰਮ ਤੋਂ ਅਨੇਕ ਲਾਲ ਖਾਕ ਵਿਚ ਮਿਲੇ।
ਦੇ ਦੇ ਕੇ ਸੀਸ ਬਾਗ਼ ਜਿਹੜਾ ਸਿੰਜਦੇ ਰਹੇ।
ਤਲੀਆਂ 'ਤੇ ਧਰ ਕੇ ਜਿੰਦ ਜਿਦ੍ਹਾ ਨਾਮ ਰੱਖ ਚੁੱਕੇ।
ਉਸ ਕੌਮ ਦਾ ਅੱਜ ਹੋਰ ਹੀ ਹੈ ਹਾਲ ਹੋ ਰਿਹਾ।
ਫੁੱਲਾਂ ਫਲਾਂ ਤੋਂ ਬਾਝ ਹੈ ਬੇਹਾਲ ਹੋ ਰਿਹਾ।
ਜੋ ਪ੍ਰੇਮ ਪੰਥ ਵਾਸਤੇ ਅਰਪਣ ਸੀ ਹੋਂਵਦਾ।
ਉਹ ਪ੍ਰੇਮ ਮਾਣ ਵਾਸਤੇ ਹੈ ਜ਼ੋਰ ਲਾ ਰਿਹਾ।
ਦੁਨੀਆਂ ਦੇ ਪਯਾਰ ਨਾਲ ਦਿਲ ਹੈ ਜਕੜਿਆ ਗਿਆ।
ਅਰ ਧਰਮ ਨਾਮ ਮਾਤ੍ਰ ਦਿਲਾਂ ਵਿਚ ਹੈ ਜਾਪਦਾ।
ਸ੍ਵਾਰਥ ਦੀ ਪ੍ਰੀਤ ਦਿਲ 'ਤੇ ਚੁਟਕੀਆਂ ਹੈ ਲੈ ਰਹੀ।
ਹੈ ਆਪਣੀ ਹੀ ਫਿਕਰ ਸਾਰਿਆਂ ਨੂੰ ਪੈ ਰਹੀ।
ਦੁਨਯਾਂ ਦੇ ਤੁੱਛ ਮਾਤ੍ਰ ਪਦਾਰਥ ਦੇ ਵਾਸਤੇ।
ਆਪਣੇ ਸੁਭਾਉ ਨੀਚ ਦੀ ਖਾਤਰ ਦੇ ਵਾਸਤੇ।

ਥੋੜੇ ਜਿਹੇ ਪਦਾਰਥ ਦੀ ਬਚਤ ਦੀ ਆਸ 'ਤੇ।
ਯਾ ਆਪਣੇ ਮਨੋਰਥ ਨੂੰ ਸਿਧ ਕਰਨ ਵਾਸਤੇ।
ਸੱਜਣਾਂ ਨੂੰ ਦੁੱਖ ਦੇ ਖੂਹ ਵਿਖੇ ਚਾ ਧਕੇਲਦੇ।
ਅਗਨੀ ਦੇ ਨਾਲ ਜਾਣ ਬੁੱਝ ਕੇ ਨੇ ਖੇਲਦੇ।

**ਪਾਪੀ ਅਨਿਆਈ ਕਹਿਰ ਵਾਲਾ ਰਾਜ ਹਟ ਕੇ**
**ਹੁਣ ਬਰਕਤਾਂ ਦਾ ਰਾਜ, ਸ਼ੇਰ ਬੱਕਰੀ ਇਕੋ ਘਾਟ ਹੈ,**
**ਸੋ ਪ੍ਰੇਮ ਤੇ ਪਿਆਰ ਦੇ ਛੱਟੇ ਖਿੰਡਾ ਦਿਓ।**

ਹੈ ਪੰਥ ਦੇ ਪਿਆਰਿਓ ਦੇਖੋ ਖਾਂ ਜਾਗ ਕੇ।
ਬੱਦਲ ਉਹ ਜ਼ੁਲਮ ਕਹਿਰ ਦੇ ਬਾਕੀ ਨਹੀਂ ਰਹੇ।
ਹੈ ਬਰਕਤਾਂ ਦਾ ਰਾਜ, ਦਿਨ ਨੇ ਅਮਨ ਚੈਨ ਦੇ।
ਇਕ ਘਾਟ ਸ਼ੇਰ ਬੱਕਰੀ ਪਾਣੀ ਨੇ ਪੀਂਵਦੇ।
ਹੁਣ ਪ੍ਰੇਮ ਅਤੇ ਪਿਆਰ ਦੇ ਛੱਟੇ ਖਿੰਡਾ ਦਿਓ।
ਉਪਕਾਰੀਆਂ ਦੀ ਕੌਮ ਬਣ ਕੇ ਫਿਰ ਦਿਖਾ ਦਿਓ।
ਧਰਮ ਜਿਨ੍ਹਾਂ ਨੇ ਪਾਲਿਆ ਤਯਾਗ ਹੋਰ ਸਭ ਆਸ।
ਜੋਤ ਤਿਨ੍ਹਾਂ ਦੀ ਪਾਇ ਕੇ ਚਮਕੇ ਚੰਦ ਅਕਾਸ਼।



## ਭਾਈ ਸੁਬੇਗ ਸਿੰਘ ਅਤੇ ਸ਼ਾਹਬਾਜ਼ ਸਿੰਘ ਜੀ ਦੀ ਸ਼ਹਾਦਤ

ਭਾਈ ਸੁਬੇਗ ਸਿੰਘ, ਸਿੰਘ ਦਸਮ ਗੁਰੂ ਦਾ।
ਧਰਮੀ ਸਧੀਰ, ਨਿੱਤ ਨੇਮੀ ਪ੍ਰੇਮ ਦਾ ਪੁਤਲਾ।
ਕਰਦਾ ਸੀ ਵਿਚ ਲਾਹੌਰ ਦੇ ਦਰਬਾਰ ਨੌਕਰੀ।
ਕਰਦਾ ਸਿਗਾ ਬਤੀਤ ਓ ਚੁਪ ਚਾਪ ਜ਼ਿੰਦਗੀ।
ਵਿੱਦਯਾ ਤੇ ਨੇਕ ਨੀਯਤੀ ਦੇ ਗੁਣ ਦੇ ਵਾਸਤੇ।
ਦਰਬਾਰ ਦੇ ਵਿਚ ਟਿਕ ਰਿਹਾ ਸੀ ਉੱਚ ਮਰਤਬੇ।
ਸਿੰਘਾਂ ਦੇ ਨਾਲ ਗੱਲ ਬਾਤ ਹੋਂਵਦੀ ਜਦੋਂ।
ਸੋ ਆਪ ਹੀ ਵਕੀਲ ਬਣ ਕੇ ਪਹੁੰਚਦੇ ਤਦੋਂ।
ਸਿੱਖਾਂ ਤੇ ਹਾਕਮਾਂ ਦੇ ਵਿਚਾਲੇ ਦੀ ਰੰਜ਼ਗੀ।
ਕਰਦੇ ਸੋ ਦੂਰ ਲੋੜ ਸਮੇਂ ਪੈ ਕੇ ਆਪ ਹੀ।
ਮੁੱਲਾਂ ਤੇ ਕਾਜ਼ੀਆਂ ਨੂੰ ਸਿਗਾ ਖ਼ਾਰ ਖਟਕਦਾ।
ਇਹ ਸਿੱਖ ਹੋ ਕੇ ਜੀਉਂਦਾ, ਅੰਧੇਰ ਹੈ ਬੜਾ।
ਪਰ ਇਸ ਦੇ ਬਰ ਖਿਲਾਫ਼ ਕੋਈ ਬਾਤ ਨਾ ਮਿਲੇ।
ਜਿਸ ਨੂੰ ਦਿਖਾ ਕੇ ਜਾਨ ਸਿੰਘ ਦੀ ਕਢਾਂਵਦੇ।
ਅਮਨ ਅਮਾਨ ਨਾਲ ਏ ਕਰਦਾ ਸੀ ਇੰਤਜ਼ਾਮ।
ਇਮਾਨਦਾਰੀ ਵਿਚ ਭੌਂ ਪਾਯਾ ਸੀ ਖ਼ੂਬ ਨਾਮ।
ਇਸ ਸ਼ਾਂਤੀ ਦੇ ਜ਼ੋਰ 'ਤੇ ਸੀ ਹੋ ਰਿਹਾ ਨਿਰਬਾਹ।
ਅਰ ਦੁਸ਼ਮਣਾਂ ਦੀ ਏਸ 'ਤੇ ਚਲਦੀ ਨਹੀਂ ਸੀ ਵਾਹ।
ਇਕ ਪੁਤ੍ਰ ਸੀ ਸ਼ਾਹਬਾਜ਼ ਸਿੰਘ ਏਸ ਦਾ ਜਵਾਨ।
ਸੀ ਉਮਰ ਤਾਂ ਨਦਾਨ ਮਗਰ ਬੁੱਧ ਸੀ ਮਹਾਨ।
ਮਕੱਤਬ ਦੇ ਵਿਚ ਵਿੱਦਿਆ ਦੇ ਹੇਤ ਜਾਂਵਦਾ।
ਮੁੱਲਾਂ ਦੇ ਪਾਸ ਬੈਠ ਫ਼ਾਰਸੀ ਪਕਾਂਵਦਾ।
ਇਹ ਲਾਲ ਸੀ ਸੁਸ਼ੀਲ ਧਰਮ ਦਾ ਬੜਾ ਬਲੀ।
ਅਰ ਰੂਪ ਭੀ ਸੀ ਏਸ ਦਾ ਗੁਲਾਬ ਦੀ ਕਲੀ।
ਪਰ ਮੌਲਵੀ ਨੂੰ ਏਸ ਦਾ ਕਦ ਰੂਪ ਭਾਂਵਦਾ।
ਮਨ ਜਿਸ ਦਾ ਸਦਾ ਆਪਣਾ ਹੀ ਆਪ ਚਾਹੁੰਦਾ।

ਓਹ ਚਾਹੁੰਦੇ ਸੇ ਕਾਫਰਾਂ ਦਾ ਨਾਮ ਨਾ ਰਹੇ।
ਇਸਲਾਮ ਦਾ ਨਿਸ਼ਾਨ ਝੂਲੇ ਹਿੰਦ ਦੇਸ਼ 'ਤੇ।
ਫਿਰ ਸਿੱਖ ਦੇ ਤਾਂ ਖ਼ੂਨ ਦੀ ਸੀ ਲੱਗ ਰਹੀ ਪਿਆਸ,
ਓ ਚਾਹੁੰਦੇ ਸੇ ਹੋਣ ਇਹ ਮਰਦੂਦ ਕਿਵੇਂ ਨਾਸ਼।

**ਦੋਹਿਰਾ॥**

***ਕਦ ਤਕ ਖ਼ੈਰ ਮਨਾਵਸੀ ਬੱਕਰੇ ਦੀ ਮਾਂ ਅੰਤ।***
***ਜਦ ਕਾਬੂ ਆ ਜਾਇਗਾ ਫਿਰਸੀ ਛੁਰੀ ਤੁਰੰਤ।***

## ਦੂਮਲ ਛੰਦ॥

ਗੁਰੂ ਲਾਲ ਸ਼ਾਹਬਾਜ ਮ੍ਰਿਗਿੰਦ ਪੜ੍ਹੇ, ਇਕ ਰੋਜ਼ ਮੁਲਾਨੇ ਨੇ ਬੋਲ ਕਹਯਾ।
ਤੈਨੂੰ ਐਤਨੀ ਮੱਤ ਸਿਖਾਇ ਰਹੇ ਪਰ ਤੂੰ ਵੱਟੇ ਦੇ ਵਾਂਗ ਅਭਿੱਜ ਰਹਯਾ।
ਸਾਡਾ ਦੀਨ ਬਿਅੰਤ ਸੁਖਾਂ ਦੀ ਨਿਧੀ ਤੂੰ ਸਿਦਕ ਯਕੀਨ ਦੇ ਨਾਲ ਗਹਯਾ।
ਧਰਮੱਗਯ ਸ਼ਾਹਬਾਜ ਮ੍ਰਿਗਿੰਦ ਪਾਸੋਂ, ਇਹ ਬੋਲ ਗਿਆ ਨਹੀਂ ਮੂਲ ਸਹਿਆ।

## ਉੱਤਰ ਸ਼ਾਹਬਾਜ਼ ਸਿੰਘ, ਹੋਰ ਅਨੰਦ ਦੀ ਲੋੜ ਨਹੀਂ

ਜਿਨ ਖਾਲਸਾ ਧਰਮ ਦੀ ਸ਼ਰਨ ਗਹੀ ਉਹਨੂੰ ਚਾਹੀਦਾ ਹੋਰ ਅਨੰਦ ਨਹੀਂ।
ਘਟ ਨਾਮ ਦੀ ਜੋਤ ਜਗਾਈ ਜਿਨ੍ਹੇ ਉਹਨੂੰ ਚਾਹੀਦਾ ਚਾਨਣਾ ਚੰਦ ਨਹੀਂ।
ਜਿਹਨੂੰ ਨੀਉਂ ਕੇ ਲਾਲਾਂ ਦੀ ਖਾਨ ਮਿਲੀ ਸੁਖ ਪਾਵੇਗਾ ਹੋ ਕੇ ਬੁਲੰਦ ਨਹੀਂ।
ਸੱਚ ਬਾਤ ਕਹਾਂ ਜੇ ਨਾ ਰੰਜ ਕਰੋ ਮੈਨੂੰ ਆਪਦਾ ਦੀਨ ਪਸੰਦ ਨਹੀਂ।

**ਸੋਰਠਾ॥**

ਸੁਣ ਬਾਲਕ ਦਾ ਵਾਕ, ਮੁੱਲਾਂ ਹੋਰੀਂ ਸੜ ਗਏ।
ਹੋਵੇ ਕੌਣ ਨਪਾਕ ਆਖੇ ਦੀਨ ਪਸੰਦ ਨਹੀਂ।

## ਹੇ ਸ਼ੈਤਾਨ! ਮੂਜ਼ੀ ਲੜਕੇ ਤਿਆਰ ਹੋ ਜਾ

## ਪਵੰਗਮ ਛੰਦ॥

ਕਿਉਂ ਮੂਜ਼ੀ, ਸ਼ੈਤਾਨ ! ਮੂੰਹੋਂ ਕੀ ਬੋਲਿਆ?
ਕਾਫਰ ਹੋ ਬੇ-ਖੌਫ਼ ਕੁਫ਼ਰ ਕੀ ਤੋਲਿਆ?
ਨਹੀਂ ਤੈਨੂੰ ਮਾਲੂਮ ਫ਼ਖ਼ਰ ਇਸਲਾਮ ਦਾ?
ਨਹੀਂ ਇਸ ਵਿਚ ਮੁਕਾਮ ਫਜ਼ੂਲ ਕਲਾਮ ਦਾ।
ਮੰਨੀ ਜਾਈਏ ਹੁਕਮ ਨ ਤਰਕ ਉਠਾਈਏ।
ਜੋ ਕੁਝ ਕਿਹਾ ਕੁਰਾਨ ਸੀਸ ਪਰ ਚਾਹੀਏ।
ਜੋ ਕੁਝ ਸ਼ੱਕ ਲਿਆਇ ਤਾਂ ਕਾਫਰ ਹੋਵਸੀ।
ਗਰਦਨ-ਜ਼ਦਨੀ ਯੋਗ, ਜਾਨ ਉਹੋ ਖੋਵਸੀ।

ਹੁਣ ਹੋ ਜਾ ਤੱਯਾਰ ਦਰੇੜਾਂ ਸਹਿਣ ਨੂੰ,
ਮਿਲੂ ਨਾ ਤੈਨੂੰ ਥਾਉਂ ਜੀਉਂਦੇ ਰਹਿਣ ਨੂੰ।
ਸੂਬੇ ਦੇ ਦਰਬਾਰ ਕਰਾਂਗਾ ਪੇਸ਼ ਮੈਂ,
ਕਰਦਾ ਰਿਹਾਂ ਲਿਹਾਜ਼ ਪਲੀਦ! ਹਮੇਸ਼ ਮੈਂ।

**ਉੱਤਰ ਸ਼ਾਹਬਾਜ਼ ਸਿੰਘ, ਇਤਕਾਦ ਵਾਲਾ ਆਪੇ ਆਵੇਗਾ**

ਮੁੱਲਾਂ ਜੀ ! ਕਿਉਂ ਆਪ ਕ੍ਰੋਧ ਵਿਚ ਆਉਂਦੇ?
ਬਦੋ ਬਦੀ ਇਸਲਾਮ ਗਲ ਕਿਉਂ ਹੋ ਪਾਉਂਦੇ?
ਹੋ ਜਿਸ ਨੂੰ ਇਤਕਾਦ ਆਪ ਹੀ ਆਇਗਾ?
ਧਿੰਗੋ ਜ਼ੋਰੀ ਕੌਣ ਗਲਾ ਫੜਵਾਇਗਾ?
ਮੁੱਲਾਂ-ਓ ਕਾਫਰ ਬੇਦੀਨ ! ਹੋਰ ਕੀ ਬਕ ਰਿਹਾ?
ਮੈਂ ਤੇਰਾ ਹਾਂ ਮੂੰਹ ਕਦੋਂ ਦਾ ਤੱਕ ਰਿਹਾ।
ਦੂਜੀ ਕੁਫਰ ਕਲਾਮ ਕਹੀ ਮਰਦੂਦ ਤੂੰ।
ਕਿੱਥੋਂ ਪਹੁੰਚੇ ਆਇ ਨਵਾਂ ਨਮਰੂਦ ਤੂੰ?
ਚੱਲ ਸੂਬੇ ਦੇ ਪਾਸ ਤੇਰਾ ਸਿਰ ਵੱਢੀਏ।
ਤੇਰੀ ਕੁਫਰ ਹਵਾਇ ਮਗਜ਼ 'ਚੋਂ ਕੱਢੀਏ।
ਤੂੰ ਕੀ ਜਾਤਾ ਮੂੜ੍ਹ ਅਸਾਡੇ ਦੀਨ ਨੂੰ।
ਕਰਨਾ ਕਤਲ ਜ਼ਰੂਰ ਅਕੀਦੇ ਹੀਨ ਨੂੰ।

**ਸੋਰਠਾ॥**

ਤਾਜ਼ਾ ਅੱਜ ਸ਼ਿਕਾਰ ਮੁੱਲਾਂ ਦੇ ਹੱਥ ਚੜ੍ਹ ਗਿਆ,
ਤੁਰਿਆ ਕੱਛਾਂ ਮਾਰ, ਮੂੰਹ 'ਤੇ ਚੜ੍ਹੀਆਂ ਲਾਲੀਆਂ।
ਹੋਰ ਨ ਕੋਈ ਬਾਤ, ਹੋਈ ਬਾਲਕ ਨਾਲ ਸੀ,
ਕੀ ਕਰਕੇ ਉਤਪਾਤ, ਚੁਗਲੀ ਖਾਂਦਾ ਜਾਇ ਕੇ।
ਢੇਰ ਸੋਚ ਦੇ ਬਾਦ, ਓੜਕ ਘੜੀ ਦਲੀਲ ਇਹ,
ਮੈਂ ਇਸ ਦਾ ਉਸਤਾਦ ਕਿਉਂ ਬੇਅਦਬੀ ਇਨ ਕਰੀ।

**ਮੁੱਲਾਂ ਬੋਲਿਆ 'ਨਵਾਬ ਜੀ ! ਮੈਂ ਸਹਾਰਾ ਕਰਦਾ ਜਾਂਦਾ ਸੀ ਤੇ ਏਹ ਅੱਗੋਂ ਕਰਾਰਾ ਬੋਲਦਾ ਜਾਂਦਾ ਸੀ।**

**ਚੌਪਈ॥**

ਚੱਲ ਮੁੱਲਾਂ ਸੂਬੇ ਪਹਿ ਆਯਾ। ਆ ਕੇ ਸਾਰਾ ਹਾਲ ਸੁਣਾਯਾ।
ਇਹ ਲੜਕਾ ਜੋ ਪਾਸ ਖੜਾ ਹੈ। ਬੇ ਦੀਦਾ ਗੁਸਤਾਖ ਬੜਾ ਹੈ।

ਮੈਂ ਇਸ ਨੂੰ ਇਕ ਗੱਲ ਕਹੀ ਸੀ। ਉਹ ਗੱਲ ਭੀ ਇਕ ਤੁੱਛ ਜੇਹੀ ਸੀ।
ਇਨ ਅਗੋਂ ਦੋ ਚਾਰ ਸੁਣਾਈਆਂ। ਅੱਖਾਂ ਮੂਲ ਨਹੀਂ ਸ਼ਰਮਾਈਆਂ।
ਉਸਤਾਦਾਂ ਦੀ ਇੱਜ਼ਤਦਾਰੀ। ਇਸ ਨੇ ਉੱਕੀ ਦਿਲੋਂ ਵਿਸਾਰੀ।
ਮੈਂ ਕਰਦਾ ਹੀ ਗਿਆ ਸਹਾਰਾ। ਪਰ ਇਹ ਬੋਲੀ ਗਿਆ ਕਰਾਰਾ।
ਜੇ ਹੁਣ ਇਸ ਨੂੰ ਦਿਓ ਸਜਾਇ। ਏਦਾਂ ਕੀਕਰ ਹੋਗੁ ਨਿਭਾਇ।
ਸਿੱਖਾਂ ਦੇ ਸਿਰ ਵਿਚ ਸੌਦਾਇ। ਖਬਰ ਨਹੀਂ ਕੀ ਰਿਹਾ ਸਮਾਇ।
ਜਿਉਂ ਜਿਉਂ ਖਾਂਦੇ ਹਨ ਇਹ ਮਾਰ। ਦਿਖਲਾਵਨ ਅੱਗੋਂ ਬਲਕਾਰ।
ਦਯਾ ਆਪਣੀ ਮਨੋਂ ਭੁਲਾ ਕੇ। ਸਗੋਂ ਡਰਾਵਨ ਡੰਡ ਦਿਖਾ ਕੇ।
ਸੱਪਾਂ ਦੀ ਹਨ ਇਹ ਔਲਾਦ। ਕੁਝ ਅਹਿਸਾਨ ਨ ਰੱਖਣ ਯਾਦ।
ਐਸੇ ਹਨ ਮੂਜ਼ੀ ਮੁਰਦਾਰ। ਸਰੇ ਨ ਕੋਈ ਚੰਗੀ ਕਾਰ।
ਨਿਤ ਨਿਆਮਤਾਂ ਸ਼ਾਹੀ ਖਾਂਦੇ। ਫਿਰ ਨਹੀਂ ਅੱਖੀਂ ਜ਼ਰਾ ਨਿਵਾਂਦੇ।
ਕਦ ਤਕ ਮੂੰਹ ਵਲ ਡਿੱਠਾ ਜਾਇ? ਕਦ ਤਕ ਕੀਤਾ ਜਾਇ ਨਿਭਾਇ।
ਸ਼ਰਮ ਨਹੀਂ ਏਹਨਾਂ ਨੂੰ ਮੂਲ। ਹੁੰਦੇ ਜ਼ਾਂਦੇ ਤਿੱਖੀ ਸੂਲ।
ਤਾਂ ਤੇ ਪੱਕਾ ਕਰੋ ਇਲਾਜ। ਤਕੜੇ ਹੋ ਮਤ ਕਰਨ ਕੁਕਾਜ।

## ਨਿਸ਼ਾਨੀ ਛੰਦ॥

ਸੂਬਾ ਕਹਿੰਦਾ ਕੜਕ ਕੇ ਕਿਉਂ ਮੂਜ਼ੀ ਲੜਕੇ?
ਸਾਡਾ ਹੀ ਘਰ ਭੰਨਸੋ ਸਾਥੋਂ ਹੀ ਪੜ੍ਹ ਕੇ?
ਨੱਚੋਗੇ ਕਯਾ ਕੱਲ੍ਹ ਨੂੰ ਸਾਡੇ ਸਿਰ ਚੜ੍ਹ ਕੇ?
ਕਰਸੋ ਸਾਡਾ ਟਾਕਰਾ ਤਲਵਾਰਾਂ ਫੜਕੇ?
ਇਕ ਮੁੱਲਾਂ ਤਾਂ ਉੱਠ ਕੇ ਇਹ ਲੂਤੀ ਲਾਂਦਾ।
ਇਸ ਦਾ ਬਾਪ ਸੁਬੇਗ ਸਿੰਘ ਦਰਬਾਰੋਂ ਖਾਂਦਾ।
ਖਾ ਕੇ ਸਾਡਾ ਲੂਣ ਹੀ ਸਾਡੇ ਸਿਰ ਆਂਦਾ।
ਇਸ ਨੂੰ ਓਹੋ ਉਲਟੀਆਂ ਮੱਤਾਂ ਸਿਖਲਾਂਦਾ।
ਸਿੱਖਾਂ ਦੇ ਵਿਚ ਓਸ ਦਾ ਹੈ ਰਹਿੰਦਾ ਫੇਰਾ।
ਕਰੇ ਹਮਾਇਤ ਹਿੰਦੂਆਂ ਦੀ ਸਾਂਝ ਸਵੇਰਾ।
ਆਲੀਜਾਹ ਖੌਫ ਨਾ ਕੁਝ ਰੱਖੇ ਤੇਰਾ।
ਓਸੇ ਦਾ ਇਹ ਪਾਲਿਆ ਬੇ-ਅਦਬ ਵਛੇਰਾ।
ਸਿੱਖਾਂ ਨੇ ਜੋ ਅੱਜ ਕੱਲ੍ਹ ਹੈ ਭੜਥੂ ਪਾਯਾ।
ਏਸੇ ਦਾ ਹੀ ਜਾਪਦਾ ਹੈ ਪੰਥ ਸਿਖਾਯਾ।

ਉੱਤੋਂ ਜਾਪੇ ਸਿੱਧੜਾ ਵਿਚੋਂ ਖੁਟਿਆਯਾ।
ਏਸੇ ਨੇ ਹੈ ਕੌਮ ਨੂੰ ਇਸ ਚਾੱਟੇ ਲਾਯਾ।
ਹਿੰਦੂ ਜਦੋਂ ਹਜ਼ੂਰ ਪਾਸ ਕੋਈ ਫੜਿਆ ਆਵੇ।
ਅੰਦਰ ਖਾਨੇ ਓਸ ਨੂੰ ਇਹ ਮੱਦਦ ਪੁਚਾਵੇ।
ਸਾਰਾ ਜ਼ੋਰ ਲਗਾਇ ਕੇ ਇਹ ਮਾਫ ਕਰਾਵੇ।
ਸਾਡਾ ਖਾ ਕੇ ਸਾਡੜਾ ਹੀ ਬੁਰਾ ਕਮਾਵੇ।
ਸੁਣ ਕੇ ਸੂਬੇ ਸਾਹਬ ਨੂੰ ਲੱਗ ਗਿਆ ਮੁਆਤਾ।
ਕੂੜੀ ਤੁਹਮਤ ਨੀਚ ਦੀ ਨੂੰ ਸੱਚ ਪਛਾਤਾ।
ਦਾਉ ਸਬੱਬੀ ਮਿਲ ਗਿਆ ਸੂਬੇ ਨੇ ਜਾਤਾ।
ਪਿਉ ਪੁੱਤਾਂ ਦੇ ਵਾਸਤੇ ਕਢਵਾਵਾਂ ਖਾਤਾ।
ਕਹਿੰਦਾ ਘੱਲੋ ਆਦਮੀ ਕੁਤਵਾਲੀ ਜਾਏ।
ਜਾ ਕੇ ਹੁਣੇ ਸੁਬੇਗ ਸਿੰਘ ਨੂੰ ਪਕੜ ਲਿਆਏ।
ਇਸ ਕਾਫਰ ਅਣਗਿਣਤ ਹੋਣਗੇ ਧ੍ਰੋਹ ਕਮਾਏ[1]।
ਅਸੀਂ ਜਿਨ੍ਹਾਂ ਨੂੰ ਬੰਨ੍ਹੀਏ ਇਹ ਉਨ੍ਹਾਂ ਬਚਾਏ।

## ਸੂਬੇ ਨੇ ਲਾਲਚ ਦੱਸਣੇ

## ਪਾਧੜੀ ਛੰਦ॥

ਕੁਤਵਾਲੀ ਪਹੁੰਚਾ ਅਹਿਲਕਾਰ। ਭਾਈ ਜੀ ਕੀਤੇ ਤੁਰਤ ਤਯਾਰ।
ਸੂਬੇ ਪਹਿ ਕੀਤਾ ਪੇਸ਼ ਆਇ। ਸੂਬਾ ਬੋਲੇ ਅਤਿ ਕ੍ਰੋਧ ਖਾਇ।

---

*੧. ਜਦ ੧੮੦੦ ਬਿਕ੍ਰਮੀ ਵਿਚ ਨਵਾਬ ਖਾਨ ਬਹਾਦਰ ਤੇ ਸਿਦਕੀ ਭਾਈ ਤਾਰੂ ਸਿੰਘ ਜੀ ਸ਼ਹੀਦ ਨੂੰ ਤਸੀਹੇ ਦੇਣ ਦੇ ਬਦਲੇ ਸਿੰਘ ਜੀ ਦਾ ਵਾਕ "ਤੈਨੂੰ ਜੁੱਤੀਆਂ ਮਾਰ-ਮਾਰ ਕੇ ਅੱਗੇ ਲਾ ਲਵਾਂਗੇ" ਸਿੱਧ ਹੋਣ 'ਤੇ ਆਯਾ ਤਾਂ ਨਵਾਬ ਨੇ ਆਪਣੇ ਰੋਗ ਕਸ਼ਟਣੀ ਦੇ ਬਚਾਉ ਤੇ ਸਿੰਘ ਜੀ ਦੇ ਵਾਕ ਦੀ ਖਿਮਾਂ ਮੰਗਣ ਲਈ ਭਾਈ ਸੁਬੇਗ ਜੀ ਨੂੰ ਪੰਥ ਵੱਲ ਭੇਜਿਆ ਤੇ ਨਾਲ ਸਵਾ ਲੱਖ ਰੁਪਏ ਦੀ ਜਾਗੀਰ ਵੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਨਾਉਂ ਲਿਖ ਦਿੱਤੀ, ਪਰ ਨਵਾਬ ਕਪੂਰ ਸਿੰਘ ਜੀ ਨੇ ਕਿਹਾ ਕਿ ਅਸੀਂ ਇਹ ਜਗੀਰ ਨਹੀਂ ਲੈਂਦੇ। ਸਤਿਗੁਰੂ ਜੀ ਦਿਵਾਉਣਗੇ ਤਾਂ ਆਪੇ ਲੈ ਲਵਾਂਗੇ, ਪਰ ਨਵਾਬ ਨੇ ਗੁਰੂ ਜ਼ਾਮਨ ਦੇ ਕੇ ਮੁਆਫੀ ਮੰਗੀ ਹੈ, ਸੋ ਅਸੀਂ ਅਰਦਾਸਾ ਸੋਧ ਕੇ ਗੁਰਮਤਾ ਕਰਦੇ ਹਾਂ। ਪਸ਼ਚਾਤ ਇਹ ਕਿ ਪੰਥ ਸਿੰਘ ਜੀ ਦੇ ਕਹੇ ਹੋਏ ਵਾਕ ਉਲਟਾਨ ਦੇ ਸਮ੍ਰਥ ਨਹੀਂ ਪਰ ਜੇ ਕਦੀ ਨਵਾਬ ਆਪਣੇ ਅਜ਼ਾਬ ਤੋਂ ਮੁਕਤ ਹੋਣਾ ਚਾਹੁੰਦਾ ਹੈ ਤਾਂ ਭਾਈ ਜੀ ਦੀ ਜੁੱਤੀ ਦੀ ਠੋਕਰ ਸਿਰ 'ਤੇ ਕਰੇ, ਉਹ ਬੜਾ ਘੋਰ ਅਨਿਆਈ ਹੈ। ਸਿੰਘ ਜੀ ਦਾ ਬਚਨ ਨਹੀਂ ਟਲੇਗਾ, ਲੋੜਵੰਦ ਬਾਉਲਾ ਸਿੰਘ ਜੀ ਜਿਥੇ ਬ੍ਰਹਮਾਨੰਦ ਵਿਚ ਦੇਹਾਧਿਆਸ ਤੋਂ ਟਪ ਕੇ ਸਮਾਧੀ ਸਥਿਤ ਸਨ। ਨਵਾਬ ਨੇ ਜੁੱਤੀ ਮੰਗਾਈ ਤੇ ਸਿਰ 'ਤੇ ਮਾਰ ਖਾਂਦਾ-ਖਾਂਦਾ ਹੀ ਆਪਣਾ ਆਪ ਕਰਮਾਂ ਦਾ ਪਸ਼ਚਾਤਾਪ ਕਰਦਾ-ਕਰਦਾ ਮਰ ਗਿਆ। ਇਸ ਵਕਾਲਤ ਦੇ ਬਦਲੇ ਭਾਈ ਸਬੇਗ ਸਿੰਘ ਜੀ ਨੂੰ ਨਵਾਬ ਨੇ ਲਾਹੌਰ ਦਾ ਕੋਤਵਾਲ ਬਣਾਇਆ ਹੋਇਆ ਸੀ ਤੇ ਅੱਗੋਂ ਲਈ ਭਾਈ ਜੀ ਹੀ ਸਿੰਘਾਂ ਵੱਲ ਵਕੀਲ ਬਣ ਜਾਇਆ ਕਰਦੇ। ਪਰਜਾ ਨੇ ਵੀ ਸੁਖ ਪਾਇਆ। ਤਦੋਂ ਹੀ ਭਾਈ ਜੀ ਨੇ ਆਪਣੇ ਕੋਤਵਾਲੀ ਦੇ ਦਿਨਾਂ ਵਿਚ ਮਸਤੀ ਦਰਵਾਜ਼ੇ ਤੋਂ ਬਾਹਰ ਕਿਲ੍ਹੇ ਦੇ ਸਾਹਮਣੇ ਸਿੰਘਾਂ ਨੂੰ ਮਾਰਨ ਵਾਲੀ ਜ਼ਾਲਮ ਚਰਖੜੀ ਪੁਟਵਾ ਦਿੱਤੀ ਸੀ ਤੇ ਸਿੰਘਾਂ ਦੇ ਸਿਰ ਜੋ ਖੂਹਾਂ ਵਿਚ ਸੁੱਟੇ ਜਾਂਦੇ ਸਨ, ਕਢਵਾ ਕੇ ਇਕੋ ਥਾਂ ਸਸਕਾਰ ਕਰ ਕੇ ਸ਼ਹੀਦ ਗੰਜ ਥਾਪ ਦਿੱਤਾ ਸੀ, ਜੋ ਅਜੇ ਤਕ ਪ੍ਰਗਟ ਹੈ।*

ਮੁਫਤੀ ਜੀ ! ਫਤਵਾ ਕਰੋ ਤਯਾਰ। ਇਹ ਪਿਉ ਪੁੱਤਰ ਹਨ ਸਜ਼ਾ ਵਾਰ।
ਜੋ ਹੁਕਮ ਸ਼ਰ੍ਹਾ ਦਾ ਨਿਕਲ ਆਇ। ਉਸ ਮੂਜਬ ਦੇਵਾਂਗਾ ਸਜ਼ਾਇ।
ਮੁਫਤੀ ਮੁੱਲਾਂ ਰਲ ਕਰੀ ਸਲਾਹ। ਕਹਿੰਦੇ ਇਹ ਭਾਰਾ ਹੈ ਗੁਨਾਹ।
ਮਾਰੀ ਜਾਏ ਦੁੱਖ ਨਾਲ ਜਾਨ। ਯਾ ਹੋ ਜਾਵਨ ਇਹ ਮੁਸਲਮਾਨ।
ਸੂਬਾ ਪੁੱਛੇ ਦਸ ਕੀ ਸਲਾਹ? ਜੇ ਚਾਹੋ ਮਿਲਦੀ ਹੈ ਪਨਾਹ।
ਪੜ੍ਹ ਕਲਮਾ ਹੋਵੇ ਦੀਨ ਦਾਰ। ਸੁਖ ਵਿਚ ਲੈਸੋ ਉਮਰ ਗੁਜ਼ਾਰ।

## ਜੀਵਨ ਤੁੱਛ ਹੈ ਤੇ ਧਰਮ ਹੀ ਸੱਚਾ ਸਹਾਈ ਹੈ

ਸੁਣ ਭਾਈ ਜੀ ਨੇ ਕਿਹਾ ਵਾਕ।
"ਹੈ ਧਰਮ ਅਸਾਡਾ ਧਰਮ ਪਾਕ।
ਦੁਨੀਆਂ ਦੇ ਸੁਖ ਦੇ ਮਗਰ ਲਾਗ।
ਧਰਮੀ ਨਹੀਂ ਕਰਦੇ ਧਰਮ ਤਯਾਗ।
ਇਹ ਜੀਵਨ ਹੈ ਇਕ ਤੁਛ ਚੀਜ਼।
ਅਰ ਧਰਮ ਅਸਾਨੂੰ ਅਤਿ ਅਜ਼ੀਜ਼।
ਇਸ ਹਿਤ ਜੇ ਸਦਕੇ ਹੋਇ ਜਾਨ!
ਦੇ ਦੇਵਾਂਗੇ ਧਨ ਭਾਗ ਮਾਨ"।
ਸੂਬਾ ਸੁਣ ਹੋਇਆ ਲਾਲ ਲਾਲ।
ਜੱਲਾਦਾਂ ਨੂੰ ਕਹਿ ਕ੍ਰੋਧ ਨਾਲ।
ਦੇਵੋ ਅਜ਼ਾਬ ਅੱਜ ਖੂਬ ਜਾਇ।
ਗੁਸਤਾਖੀ ਦੀ ਪਾਵਨ ਸਜਾਇ।

## ਪ੍ਰੇਮ ਦੀ ਸਾਂਟ ਦੇ ਵਣਜਾਰੇ

### ਛਪਯ ਛੰਦ॥

ਚਲੇ ਸਿੰਘ ਬਲ ਬੀਰ ਪ੍ਰੇਮ ਦੀ ਸਾਂਟ ਉਠਾਵਨ।
ਦਸਮ ਗੁਰੂ ਦੇ ਲਾਲ ਧਰਮ ਦੀ ਆਨ ਬਚਾਵਨ।
ਚੱਲੇ ਪਿਤਾ ਅਰ ਪੁਤ੍ਰ ਗੁਰ ਗਲੀ ਪ੍ਰੇਮ ਕਮਾਵਨ।
ਸੱਤਜ ਧਰਮ ਤੋਂ ਸ੍ਰੀਰ ਆਪਣੇ ਬਲੀ ਚੜ੍ਹਾਵਨ।
ਆਏ ਅਜ਼ਾਬ ਖਾਨੇ ਵਿਖੇ ਪੁਤਲੇ ਪ੍ਰੇਮ ਪਿਆਰ ਦੇ।
ਸ੍ਰੀ ਵਾਹਿਗੁਰੂ ਦੇ ਨਾਮ ਨੂੰ ਪ੍ਰਫੁੱਲਤ ਮਨੋਂ ਉਚਾਰਦੇ।
ਲੱਗੇ ਕਰੂਰ ਜੱਲਾਦ ਦੁਹਾਂ ਨੂੰ ਕਸ਼ਟ ਪੁਚਾਵਨ।
ਚਰਖੀ ਉੱਪਰ ਚਾੜ੍ਹ ਜ਼ੋਰ ਦੇ ਨਾਲ ਭੁਆਵਨ।

ਧੁਨ ਨਿਕਲੇ ਕਰਤਾਰ ਗੇੜ ਜਿਉਂ ਜਿਉਂ ਬਹੁ ਆਵਨ।
ਧੀਰਜ ਦੇਖ ਜੱਲਾਦ ਹੋਰ ਭੀ ਜ਼ੋਰ ਲਗਾਵਨ।
ਵਲ ਖਾ ਖਾ ਤਨ ਚੂਰਾ ਭਏ, ਮੂੰਹੋਂ ਸੀ ਨ ਉਚਾਰਿਆ।
ਜਦ ਫਾਵੇ ਹੋਇ ਜੱਲਾਦ ਦੋ, ਹੇਠਾਂ ਤਦੋਂ ਉਤਾਰਿਆ।

**ਦੋਹਿਰਾ॥**

*ਕਸ਼ਟ ਬਿਅੰਤ ਪੁਚਾਇ ਕੇ ਲਜਾਏ ਸੂਬੇ ਕੋਲ।*
*ਸੁਣ ਕੇ ਹਾਲ ਅਜ਼ਾਬ ਦਾ ਸੂਬਾ ਕਹਿੰਦਾ ਬੋਲ।*

**ਛਪਯ ਛੰਦ॥**

ਕਹੋਂ ਸਿੱਖੋ ! ਕੁਝ ਸੋਚ ਅਜੇ ਭੀ ਮਨ ਵਿਚ ਆਈ?
ਇਹ ਇਤਨੀ ਤਕਲੀਫ ਤੁਹਾਡੇ ਬੋਲ ਪੁਚਾਈ।
ਹੁਣ ਭੀ ਕਰੋ ਵਿਚਾਰ ਦੀਨ ਦੀ ਸ਼ਰਨੀ ਆਵੋ।
ਮੌਤ ਅਜ਼ਾਬੋਂ ਛੁਟ ਚੈਨ ਦਾ ਜੀਵਨ ਪਾਵੋ।
ਮੈਂ ਇੱਜ਼ਤ ਧਨ ਭੀ ਦਿਆਂਗਾ, ਹੁੱਦਾ ਬੜਾ ਵਧਾਵਸਾਂ।
ਅਰ ਲੜਕੇ ਨੂੰ ਭੀ ਜਲਦ ਹੀ, ਚੰਗੀ ਕਾਰੇ ਲਾਵਸਾਂ।

## ਖਾਨ ਜੀ ਹਾੜੇ ਨ ਪਾਵੋ, ਜੋ ਮਰਜ਼ੀ ਕਰੋ, ਅਸੀਂ ਨਵੇਂ ਅੱਜ ਕਹਿਣ ਨਹੀਂ ਆਏ, ਅੱਗੇ ਬਹੁਤ ਸਿੱਖ ਸਬੂਤ ਦਿਖਾਲ ਗਏ ਹਨ

ਭਾਈ ਜੀ ਨੇ ਕਿਹਾ ਖਾਨ ਜੀ ! ਸਿਰ ਨ ਖਪਾਵੋ?
ਕਰਨਾ ਹੈ ਸੋ ਕਰੋ ਕਿਸ ਲਈ ਹਾੜੇ ਪਾਵੋ।
ਸਿੱਖਾਂ ਦਾ ਹੈ ਧਰਮ ਨਹੀਂ ਕੁਝ ਹਾਸਾ ਠੱਠਾ।
ਪੁਰਜ਼ਾ ਪੁਰਜ਼ਾ ਹੋਇ ਪ੍ਰੇਮ ਨਹੀਂ ਹੋਣਾ ਮੱਠਾ।
ਅੱਜ ਨਵੇਂ ਅਸੀਂ ਨਹੀਂ ਕਹਿ ਰਹੇ ਸਿੱਖ ਬਹੁਤ ਦਿਖਲਾ ਗਏ।
ਸ੍ਰੀ ਕਲਗੀਧਰ ਦੇ ਨਾਮ ਤੋਂ ਬੰਦ ਬੰਦ ਕਟਵਾ ਗਏ।
ਸੁਣ ਸੂਬਾ ਰਿਸ ਖਾਇ ਕਹੇ ਮੁੜ ਕੇ ਲੈ ਜਾਵੋ।
ਉਸ ਤੋਂ ਸਖਤ ਅਜ਼ਾਬ ਇਨ੍ਹਾਂ ਨੂੰ ਹੋਰ ਪੁਚਾਵੋ।
ਯਾਦ ਕਰਨ ਇਕ ਵਾਰ ਇਸ ਤਰ੍ਹਾਂ ! ਜ਼ੋਰ ਦਿਖਾਣਾ।
ਧਰਮ ਧਰਮ ਕਹਿ ਰੋਜ਼ ਅਸਾਡੇ ਜੀ ਨੂੰ ਖਾਣਾ।
ਚਰਖੀ ਦੇ ਉੱਪਰ ਚਾੜ੍ਹ ਕੇ ਡਾਢੀ ਤੇਜ਼ ਭੁਆਵਣਾ।
ਜਦ ਤੋਬਾ ਤੋਬਾ ਕਰ ਉੱਠਣ, ਮੇਰੇ ਪਾਸ ਲਿਆਵਣਾ।

**ਦੋਹਿਰਾ॥**

*ਨਿਰਭੈ ਸ਼ੇਰ ਅਜ਼ਾਬ ਹਿਤ ਆਏ ਦੂਜੀ ਵਾਰ।*
*ਚਰਖੀ ਉਪਰ ਚੜ੍ਹੇ ਭੀ ਕਰਦੇ ਨਾਮ ਉਚਾਰ।*

## ਗੇੜਿਆਂ ਵਿਚ ਸਾਹ ਵੀ ਨਹੀਂ ਨਿਕਲਦਾ !
## ਜੱਲਾਦ ਹੱਫ ਗਏ "ਸੀ" ਨਹੀਂ ਸੁਣੀ

**ਸ਼ੰਕਰ ਛੰਦ॥**

ਹੁਣ ਜ਼ੋਰ ਨਾਲ ਫਿਰਾਇ ਚਰਖੀ ਦੇਣ ਕਸ਼ਟ ਮਹਾਨ।
ਪਰ ਦਸਮ ਗੁਰੂ ਦੇ ਲਾਡਲੇ ਦੁਖ ਰੰਚ ਨਾਹਿੰ ਮਨਾਨ।
ਓਹ ਨਾਮ ਦੇ ਵਿਚ ਮਸਤ ਹੋਏ ਹੋ ਰਹੇ ਖੁਸ਼ਹਾਲ।
ਨਾ ਮੌਤ ਦਾ ਡਰ ਮੰਨਦੇ ਨਾ ਰੋਣ ਕਸ਼ਟਾਂ ਨਾਲ।
ਹਾਂ ਹੱਡੀਆਂ ਹੋ ਚੂਰ ਗਈਆਂ ਬੰਦ ਬੰਦ ਦੁਖਾਇ।
ਅਰ ਗੇੜਿਆਂ ਵਿਚ ਸ੍ਵਾਸ ਭੀ ਲੀਤਾ ਨ ਜਾਵੇ, ਹਾਇ।
ਸਾਹ ਸੁੱਕ ਜਾਵਨ ਉਨ੍ਹਾਂ ਦੇ ਜੋ ਖੜ੍ਹੇ ਹੋਵਣ ਪਾਸ।
ਪਰ ਧੰਨ ਹੈ ਉਹ ਧਰਮ ਜੀਵਨ ਹੋਇ ਨਾਹਿੰ ਉਦਾਸ।
ਦੁੱਖ ਪਾਂਵਦੇ ਵਲ ਖਾਂਵਦੇ ਅਰ ਪੈਣ ਚੀਸਾਂ ਢੇਰ।
ਹੈ ਸ੍ਵਾਸ ਔਖਾ ਹੋ ਰਿਹਾ ਪਰ ਨਾਮ ਸਿਮਰਨ ਫੇਰ।
ਹੁਣ ਹੱਫ ਗਏ ਜੱਲਾਦ ਆਪਣਾ ਜ਼ੋਰ ਸਾਰਾ ਲਾਇ।
ਲਾਹ ਅੰਤ ਹੇਠਾਂ ਪਾਸ ਸੂਬੇ ਫੇਰ ਦੇਣ ਪਹੁੰਚਾਇ।
ਹੁਣ ਫੇਰ ਸੂਬਾ ਲੋਭ ਲਾਲਚ ਦੱਸ ਪਾਵੇ ਜਾਲ।
ਪਰ ਸ਼ੇਰ ਕਿੱਥੋਂ ਫਸਣ ਦੌਲਤ ਦੇ ਦਿਖਾਵੇ ਨਾਲ।
ਉਹ ਧਰਮ ਉਪਰ ਸੀਸ ਆਪਣੇ ਕਰ ਚੁੱਕੇ ਕੁਰਬਾਨ।
ਕੀ ਸਮਝਦੇ ਹਨ ਦੁੱਖ ਨੂੰ ਅਰ ਜਾਨ ਦਾ ਨੁਕਸਾਨ।
ਸਿਰ ਫੇਰ ਕਹਿੰਦੇ "ਖਾਨ ਜੀ! ਕੀ ਸਿਰ ਖਪਾਓ ਆਪ।
ਹੈ ਧਰਮ ਤਯਾਗਣ ਸਿੱਖ ਨੂੰ ਇਕ ਬੜਾ ਭਾਰੀ ਪਾਪ"।
ਹੁਣ ਰੋਹ ਚੜ੍ਹਿਆ ਖਾਨ ਨੂੰ ਅਰ ਹੋਇ ਲਾਲੋ ਲਾਲ।
ਕਹਿੰਦਾ ਇਨ੍ਹਾਂ ਨੂੰ ਦੁੱਖ ਦਿਓ ਬੇਅੰਤ ਸਖਤੀ ਨਾਲ।

## ਬਾਪ ਬੇਟੇ ਨੂੰ ਵੱਖਰੇ-ਵੱਖਰੇ ਤਸੀਹੇ ਤੇ ਲਾਲਚ

ਪਰ ਐਤਕੀਂ ਏਹ ਬਾਪ ਬੇਟਾ ਰਹਿਣ ਕੱਠੇ ਨਾਹਿੰ।
ਤਕਲੀਫ ਦੇਣੀ ਦੁਹਾਂ ਨੂੰ ਦੋ ਵਖੋ ਵਖਰੀ ਥਾਇੰ।

ਹੁਣ ਪਿਤਾ ਜੀ ਨੂੰ ਲੈ ਗਏ ਜੱਲਾਦ ਆਪਣੇ ਨਾਲ।
ਪਰ ਪੁਤ੍ਰ ਨੂੰ ਨੱਵਾਬ ਜੀ ਨੇ ਲਿਆ ਪਾਸ ਬਿਠਾਲ।
ਅਰ ਕਹਿਣ ਲੱਗਾ ਮੂਰਖਾ ! ਤੂੰ ਗਿਓਂ ਪਾਗਲ ਹੋਇ?
ਉਸ ਬਿਰਧ ਦੀ ਕਰ ਰੀਸ ਐਵੇਂ ਜਿੰਦ ਜਾਸੇਂ ਖੋਇ।
ਤੂੰ ਜਿਸ ਘੜੀ ਵਿਚ ਦੀਨ ਦੇ ਆਰਾਮ ਕੀਤਾ ਆਇ।
ਮਿਲ ਜਾਣਗੇ ਇਕ ਪਲਕ ਦੇ ਵਿਚ ਚੈਨ ਸੁਖ ਸਮੁਦਾਇ।
ਦਰਬਾਰੀਆਂ ਵਿਚ ਨਾਮ ਤੇਰਾ ਦਿਆਂਗਾ ਲਿਖਵਾਇ।
ਇਕ ਹੂਰ ਵਰਗੀ ਨਾਲ ਤੇਰਾ ਵਯਾਹ ਦਿਆਂ ਕਰਵਾਇ।
ਧੰਨ ਮਾਲ ਜਿਤਨਾ ਲੋੜ ਹੋਵੀ ਚੁੱਕ ਕੇ ਲੈ ਜਾਹ।
ਸੰਸਾਰ ਦੇ ਵਿਚ ਕਾਸਦੀ ਨਾ ਰਹੇਗੀ ਪਰਵਾਹ।
ਜੋ ਜੀ ਕਰੇ ਸੋ ਪਹਿਨ ਅਰ ਜੋ ਜੀ ਕਰੇ ਸੋ ਖਾਹ।
ਆਨੰਦ ਜੀਵਨ ਸਾਂਭ ਕੇ ਬਣ ਬੈਠ ਸ਼ਾਹਨ ਸ਼ਾਹ।

## ਸਿੱਖ ਨੂੰ ਏਹ ਚਾਹ ਨਹੀਂ, ਸੀਸ ਹਾਜ਼ਰ ਹੈ

ਇਹ ਬਾਤ ਸੁਣ ਕੇ ਲਾਲ ਨੇ ਹੱਸ ਕਿਹਾ, "ਆਲੀ ਜਾਹ!
ਮੈਂ ਸਿੱਖ ਹਾਂ ਅਰ ਸਿੱਖ ਨੂੰ ਇਹ ਨਹੀਂ ਹੁੰਦੀ ਚਾਹ।
ਉਹ ਸੁਖਾਂ ਨੂੰ ਤਾਂ ਤੁੱਛ ਜਾਣੇਂ ਦੇਹ ਨੂੰ ਛਿਨ ਭੰਗ।
ਇਕ ਧਰਮ ਦੇ ਹੀ ਨਾਲ ਪਾਲਨ ਸਿੱਖਿਆ ਹੈ ਅੰਗ।
ਬੇਅੰਤ ਸੂਰੇ ਮਰ ਗਏ ਮਰ ਜਾਣਗੇ ਬੇਅੰਤ।
ਪਰ ਸਿੱਖ ਮੌਤੋਂ ਡਰਨਗੇ ਨਾ ਖਾਨ ਸਾਹਬ! ਕਦੰਤ।
ਸੰਸਾਰ ਦੀ ਸੁਖ ਸੰਪਦਾ ਨੂੰ ਲੱਤ ਨਾਲ ਹਟਾਇ।
ਇਕ ਧਰਮ ਉਪਰ ਜਾਨ ਦੇਵਨ ਵਿਚ ਮੰਨਣ ਚਾਇ।
ਸਿੱਖੀ ਏ ਸਿਰ ਦੇ ਨਾਲ ਹੈ ਅਰ ਨਿਭ੍ਹ ਸ੍ਵਾਸਾਂ ਨਾਲ।
ਧੰਨ ਭਾਗ ਜੇਕਰ ਵਿਚ ਸਿੱਖੀ ਆਇ ਜਾਵੇ ਕਾਲ"।
ਇਹ ਉੱਤਰ ਲੈ ਕੇ ਠੁੱਠ ਵਰਗਾ ਲਾਲ ਤੋਂ ਨੱਵਾਬ।
ਫਿਰ ਹੁਕਮ ਦਿੱਤਾ ਏਸ ਨੂੰ ਦੇਵੋ ਬਿਅੰਤ ਅਜ਼ਾਬ।
ਇਹ ਮੂਜ਼ੀਆਂ ਦੀ ਕੌਮ ਹੈ ਨਾ ਲੱਗੇ ਆਖੇ ਮੂਲ।
ਜਦ ਤਕ ਨ ਹੋਯਾ ਤੰਗ, ਕਰਸੀ ਦੀਨ ਨਹੀਂ ਕਬੂਲ।

## ਤੋਟਕ ਛੰਦ॥

ਹੁਣ ਜ਼ਾਲਮ ਪਾਪ ਕਮਾਵਣ ਨੂੰ, ਇਕ ਬਾਲਕ ਨੂੰ ਕਲਪਾਵਨ ਨੂੰ।
ਫੜ ਨਾਲ ਤਸੀਹੇ ਦੇਣ ਲਈ ਤੁਰ ਪਏ ਜਦੋਂ ਇਹ ਵਾਜ ਪਈ।

ਇਸ ਵਾਰੀ ਇਨ੍ਹਾਂ ਕਸਾਈਆਂ ਨੇ, ਨਿਰਦਈ ਹਿਰਦੇ ਦੇ ਸਾਈਆਂ ਨੇ।
ਚਰਖੀ ਪਰ ਨਹੀਂ ਚੜ੍ਹਾਯਾ ਹੈ, ਇਕ ਹੋਰ ਕਜ਼ੀਆ ਪਾਯਾ ਹੈ।
ਇਕ ਥੰਮ੍ਹ ਖੜਾ ਕਰਵਾ ਕੇ ਤੇ, ਮੋਟੀ ਰੱਸੀ ਮੰਗਵਾ ਕੇ ਤੇ।
ਉਸ ਸ਼ੇਰ ਜੁਆਨ ਦੁਲਾਰੇ ਨੂੰ, ਮਾਂ ਦੀਆਂ ਅੱਖਾਂ ਦੇ ਤਾਰੇ ਨੂੰ।
ਉਸ ਥੰਮ੍ਹੀ ਨਾਲ ਬੰਨ੍ਹਾ ਦਿੱਤਾ, ਇਕ ਸ਼ੇਰ ਪਿੰਜਰੇ ਪਾ ਦਿੱਤਾ।
ਹੁਣ ਚਾਰ ਬਿਤਰਸ ਖਲੋਇ ਗਏ, ਬੇਬਸ ਦੇ ਗਿਰਦੇ ਹੋਏ ਗਏ।
ਕੋਰੜਿਆਂ ਨਾਲ ਉਡਾਣ ਲੱਗੇ, ਰੂੰ ਵਾਂਗਰ ਬਦਨ ਪਿੰਜਾਣ ਲੱਗੇ।
ਹੈ ! ਹਾਇ ! ਕਸਾਈਓ ! ਤਰਸ ਕਰੋ, ਮੌਤੋਂ ਕੁਝ ਮਨ ਦੇ ਵਿੱਚ ਡਰੋ।

**ਧੰਨ ਏਸ ਦੇ ਲਾਡਲੇ ਏਹ ਸੁਹਾਵਾ ਪੰਥ ਹੈ।**

**ਸਿਖੰਡੀ ਛੰਦ॥**

ਪਿਆਰੇ ! ਮਾਰ ਧਿਆਨ, ਜਿਗਰਾ ਥੰਮ੍ਹ ਕੇ।
ਉਡਦੇ ਪੁਰਜੇ ਵੇਖ, ਸੁਹਲ ਸਰੀਰ ਦੇ।
ਪੜਛਾ ਪੜਛਾ ਹੋਇ, ਚਮੜਾ ਉਚੜੇ।
ਵੱਗੇ ਲੋਹੂ ਧਾਰ, ਜ਼ਖਮਾਂ ਵਿਚ ਦੀ।
ਦਸਮ ਗੁਰੂ ਦਾ ਸ਼ੇਰ, ਐਪਰ ਚੁੱਪ ਹੈ।
ਸਹਿੰਦਾ ਹੈ ਇਹ ਮਾਰ, ਭਾਣਾ ਜਾਣ ਕੇ।
ਚੀਸਾਂ ਨਾਲ ਸਰੀਰ, ਗੁੱਛਾ ਹੋ ਰਿਹਾ।
ਮਨ ਪਰ ਹੈ ਨਿਰਲੇਪ, ਇਸ ਤਕਲੀਫ ਤੋਂ।
ਸੱਤ ਸ੍ਰੀ ਅਕਾਲ, ਜੀਭਾ ਬੋਲਦੀ।
ਉੱਚੀ ਉੱਚੀ ਵਾਜ, ਏਹੋ ਆਂਵਦੀ।
ਬਾਲਕ ਦੀ ਏਹ ਧੀਰ, ਲੋਕੀਂ ਦੇਖ ਕੇ।
ਅੱਖੋਂ ਡੇਗਣ ਨੀਰ, ਬਿਹਬਲ ਹੋਇ ਕੇ।
ਧੰਨ ਜਣੇਦੀ ਮਾਇ ਐਸੇ ਬੀਰ ਦੀ।
ਧੰਨ ਗੁਰੂ ਦਸਮੇਸ਼ ਜਿਸ ਦਾ ਸਿੱਖ ਇਹ।
ਧੰਨ ਸੁਹਾਵਾ ਪੰਥ, ਜਿਸ ਦਾ ਸ਼ੇਰ ਹੈ।
ਧਰਮ ਹੇਤ, ਤਨ ਧੰਨ, ਚੋਟਾਂ ਖਾਇ ਜੋ।
ਪਰ ਪਾਪੀ ਜੱਲਾਦ, ਪੱਥਰ ਦਿਲਾਂ ਦੇ।
ਕੋਲੇ ਹੁੰਦੇ ਜਾਨ, ਧੀਰਜ ਦੇਖ ਕੇ।
ਉਨ੍ਹਾਂ ਦੀ ਸੀ ਚਾਹ, ਵਿਲ੍ਹਕੇ ਕਸ਼ਟ ਪਾ।

ਜਾਨ ਛੁਡਾਉਣ ਹੇਤ, ਪਾਵੇ ਵਾਸਤੇ।
ਇਸ ਨਿਰਦਯਤਾ ਨਾਲ, ਕੀਤੀ 'ਸੀ' ਨਹੀਂ।
ਹੁਣ ਕੀ ਕਰੀਏ ਡੌਲ, ਮੰਨੇ ਜਿਸ ਤਰ੍ਹਾਂ।
ਓੜਕ ਇੱਕ ਇਲਾਜ, ਚੰਗਾ ਸੋਚਿਆ।
ਵਹਿਸ਼ੀਪਣ ਦੀ ਚਾਲ, ਚੱਲੀ ਵਹਿਸ਼ੀਆਂ।
ਕੋਲੇ ਜੋੜ ਤਪਾਇ, ਅੰਗੀਠਾ ਅੱਗ ਦਾ।
ਸੀਖਾਂ ਕਰ ਕਰ ਲਾਲ, ਲੱਗੇ ਫੇਰਨੇ।
ਜ਼ਖ਼ਮਾਂ ਵਿਚੋਂ ਮਿੱਝ, ਜਿਥੋਂ ਚੋਂਵਦੀ।
ਓਥੇ ਸੀਖਾਂ ਲਾਇ, ਪਿੰਡਾ ਸਾੜਦੇ।

## ਅਤਿ ਦੁੱਖ ਤਸੀਹੇ ਵੇਲੇ ਬੇਸੁਰਤੀ ਦੀ ਆਵਾਜ਼

### ਗੀਆ ਮਾਲਤੀ ਛੰਦ॥

ਹਾ ! ਕਸ਼ਟ ਭੀ ਕੁਝ ਕਸ਼ਟ ਹੋਵੇ ਤਾਂ ਸਹਾਰਾ ਹੋ ਸਕੇ।
ਇਸ ਕਸ਼ਟ ਅੱਗੇ ਕੌਣ ਜੋਧਾ ਧੀਰ ਨਾਲ ਖਲੋ ਸਕੇ।
ਇਕ ਲਾਲ ਹੋਈ ਸੀਖ ਪਿੰਡੇ ਪਰ ਜਦੋਂ ਹੈ ਆਂਵਦੀ।
ਚੁੜ ਚੁੜ ਕਰੇਂਦੀ ਮਾਸ ਦੇ ਵਿਚ ਤੁਰਤ ਹੈ ਧਸ ਜਾਂਵਦੀ।
ਉਹ ਮਾਸ ਵਾਂਗ ਕਬਾਬ ਦੇ ਹੈ ਨਾਲ ਹੀ ਲਹਿ ਆਂਵਦਾ।
ਜਦ ਟੁੱਟਦਾ ਹੈ ਸਰੀਰ ਤੋਂ ਤਦ ਨਾਲ ਹੀ ਤੜਪਾਂਵਦਾ।
ਇਹ ਕਸ਼ਟ ਹੈ ਜੋ ਵਹਿਸ਼ੀਆਂ ਨੇ ਲਾਲ ਨੂੰ ਪਹੁੰਚਾਇਆ।
ਅਰ ਅੱਤ ਕਰਕੇ ਸੂਰਮੇ ਦੇ 'ਸੀ' ਮੂੰਹੋਂ ਕਢਵਾਇਆ।
ਬੇਤਾਬ ਹੋ ਚਿਚਲਾਇਆ "ਠਹਿਰੋ ! ਖ਼ੁਦਾ ਦੇ ਵਾਸਤੇ।
ਓ ਬੇ-ਹਯਾਓ ਬਸ ਕਰੋ, ਇਹ ਜ਼ੁਲਮ ਐਡਾ ਕਾਸਤੇ?
ਓੜਕੇ ਮੇਰੇ ਵਿਚ ਜਾਨ ਹੈ ਅਰ ਆਦਮੀ ਦੀ ਜਾਨ ਹੈ।
ਇਸ ਦੁੱਖ ਨੂੰ ਸਹਿ ਕੇ ਦੱਸੇ, ਆਵੇ ਕਿਹੜਾ ਭਲਵਾਨ ਹੈ?
ਇਸ ਨਿਰਦਯਾ ਦਾ ਬੰਨਾ ਵੀ ਕਿਤੇ ਹੁਣ ਆਇਗਾ?
ਯਾ ਬੇਸ਼ਰਮੀ ਦਾ ਨੱਕ ਦਿੱਲੀ ਤੋਂ ਪਰ੍ਹੇ ਤਕ ਜਾਇਗਾ?
ਹੁਣ ਬਸ ਕਰੋ ਇਸ ਜ਼ੁਲਮ ਨੂੰ ਮੇਰਾ ਸਹਾਰਾ ਹੋ ਚੁੱਕਾ।
ਇਸ ਸਰੀਰ ਉਪਰ ਕਸ਼ਟ ਦਾ ਪਰਹਾਰ ਭਾਰਾ ਹੋ ਚੁੱਕਾ।
ਹੁਣ ਲੈ ਚਲੋ ਦਰਬਾਰ ਵਿਚ ਜੋ ਚਾਹੋ ਗੱਲ ਮਨਾ ਲਓ।
ਪਰ ਇਸ ਤਰ੍ਹਾਂ ਕੀ ਲਾਭ ਹੈ ਜੇ ਮੁਸਲਮਾਨ ਬਣਾ ਲਓ?

## ਜੱਲਾਦ ਨਵਾਬ ਦੀ ਸ਼ੇਖੀ ਚੂਰਨ ਹੋ ਗਈ

ਜੱਲਾਦ ਸੁਣ ਕੇ ਬਹੁੜੀ ਹੁਣ ਫੁੱਲ ਕੁੱਪਾ ਹੋ ਗਏ।
ਸੀਖਾਂ ਜ਼ਿਮੀਂ 'ਤੇ ਸੁੱਟ ਕੇ ਪਰਸੰਨ ਚਿੱਤ ਖਲੋ ਗਏ।
ਲੈ ਆਇ ਸੂਬੇ ਪਾਸ ਸਾਰਾ ਹਾਲ ਖੋਲ੍ਹ ਸੁਣਾਇਆ।
ਆਪਣੀ ਕਸਾਈ ਚਾਲ ਦਾ ਇਨਆਮ ਚਾਹੁਣ ਪਾਇਆ।
ਸੂਬੇ ਸੁਣੀ ਜਦ ਗੱਲ ਇਹ ਜਾਮੇ ਦੇ ਵਿਚ ਨ ਮੇਂਵਦਾ।
ਮੁਲਵਾਣਿਆਂ ਨੂੰ ਉਛਲ ਕੇ ਸੌ ਸੌ ਵਧਾਈਆਂ ਦੇਂਵਦਾ।
ਸਾਰੀ ਉਮਰ ਵਿੱਚ ਸਿੱਖ ਕੋਈ ਧਰਮ ਤੋਂ ਨਾ ਡੋਲਿਆ।
ਇਕ ਏਹ ਮੁੰਡਾ ਅੱਜ ਮੁਸ਼ਕਲ ਨਾਲ ਦੇਖੋ ਬੋਲਿਆ।
ਇਸ ਖੁਸ਼ੀ ਵਿੱਚ ਨਵਾਬ ਨੂੰ ਇਕ ਹੋਰ ਚੇਤਾ ਆਇਆ।
ਭਾਈ ਸਬੇਗ ਮ੍ਰਿਗਿੰਦ ਨੂੰ ਦਰਬਾਰ ਵਿਚ ਮੰਗਵਾਇਆ।
ਵਡਮਾਰ ਸ਼ੇਖੀ ਬੋਲਿਆ: ਕਿਉਂ ਖਾਲਸਾ ! ਕੀ ਹਾਲ ਹੈ?
ਇਹ ਪੁਤ੍ਰ ਤਾਂ ਹੁਣ ਰਲਣ ਨੂੰ ਤੱਯਾਰ ਸਾਡੇ ਨਾਲ ਹੈ।
ਕੀ ਆਪ ਦਾ ਹੰਕਾਰ ਹੁਣ ਤਕ ਹੈ ਉਸੇ ਬਲਕਾਰ ਵਿਚ?
ਯਾ ਗੱਲ ਮੇਰੀ ਮੰਨ ਕੇ ਸੁਖ ਪਾਉਗੇ ਸੰਸਾਰ ਵਿਚ।
ਸੁਣ ਕੇ ਸਬੇਗ ਮ੍ਰਿਗਿੰਦ ਦੇ ਅੱਖੀਂ ਅਨ੍ਹੇਰਾ ਛਾ ਗਿਆ।
ਕੀ ਲਾਲ ਮੇਰਾ ਸਿੱਖ ਹੋ ਕੇ ਦੁੱਖ ਤੋਂ ਘਬਰਾ ਗਿਆ?
ਹੁਣ ਪੁਤ੍ਰ ਵੱਲ ਧਿਆਨ ਕਰ ਉਪਦੇਸ਼ ਛੱਟਾ ਮਾਰਿਆ।
ਉਸ ਲਗਰ ਕੋਮਲ ਸੁੱਕਦੀ ਨੂੰ ਨੀਰ ਸਿੰਜ ਖਲ੍ਹਾਰਿਆ।

## ਬੇਟਾ ਤੂੰ ! ਸਤਿਗੁਰਾਂ ਦਾ ਸਿੱਖ ਕਹੌਂਦਾ ਹੈਂ

ਇਹ ਕੀਤੀ ਕੀ ਹੈ ਵਿਚਾਰ ਬੇਟਾ?
ਕਿ ਤਿਆਗਿਆ ਧਰਮ ਪਿਆਰ ਬੇਟਾ।
ਤੂੰ ਸਿੱਖ ਦਸਮੇਸ਼ ਦਾ ਅਖਾ ਕੇ।
ਤੇ ਤੁੱਛ ਕਸ਼ਟਾਂ ਤੋਂ ਸਹਿਮ ਖਾ ਕੇ।
ਲੱਗੋਂ ਕਰਨ ਕੀ ਕੁਕਰਮ ਆ ਕੇ।
ਸੰਭਾਲ ਸਿੱਖਾਂ ਦੀ ਕਾਰ ਬੇਟਾ!
ਇਹ ਰੂਪ ਜੋਬਨ ਅਤੇ ਜਵਾਨੀ।
ਇਹ ਸੁਖ ਜਗਤ ਦੇ ਨੇ ਨਾਸ਼ ਮਾਨੀ।
ਨਿਭੇਗੀ ਕਦ ਤਕ ਏ ਜ਼ਿੰਦਗਾਨੀ।

ਜਿਨੂੰ ਕਰੇਂ ਤੂੰ ਪਿਆਰ ਬੇਟਾ!
ਇਹ ਰੂਪ ਜੋਬਨ ਜਦੋਂ ਢਲੇਗਾ।
ਤਾਂ ਕੁਛ ਨ ਇਹ ਨਾਲ ਤਦ ਚਲੇਗਾ।
ਇਹ ਤਨ ਛੁੱਟੇਗਾ ਤੇ ਮਨ ਜਲੇਗਾ।
ਸਹੇਂਗਾ ਦੁਖੜੇ ਅਪਾਰ ਬੇਟਾ!
ਤੂੰ ਸੋਚ ਆਪਣੇ ਓ ਪੰਥ ਪਿਆਰੇ।
ਉਨ੍ਹਾਂ ਦੇ ਕਸ਼ਟਾਂ ਦੇ ਵਿਚ ਸਹਾਰੇ।
ਕਿਵੇਂ ਉਨ੍ਹਾਂ ਨੇ ਮੈਦਾਨ ਮਾਰੇ।
ਤਸੀਹੇ ਕਰੜੇ ਸਹਾਰ ਬੇਟਾ!
ਭਾਈ ਮਨੀ ਸਿੰਘ ਜੀ ਸਿਧਾਏ।
ਤੇ ਤਨ ਦੇ ਬੰਦ ਬੰਦ ਤਕ ਕਟਾਏ।
ਨ ਚੀਸ ਵੱਟੀ ਨਾ ਦਿਲ ਡੁਲਾਏ।
ਗਏ ਗੁਰੂ ਪੁਰ ਸਿਧਾਰ ਬੇਟਾ!
ਉਹ ਛੋਟੇ ਛੋਟੇ ਦੋ ਸਾਹਿਬਜ਼ਾਦੇ।
ਉਹ ਉੱਚੇ ਤਾਰੇ ਧਰਮ ਧੁਜਾ ਦੇ।
ਕਿਵੇਂ ਬਣੇ ਪੁੱਤ੍ਰ ਉਸ ਪਿਤਾ ਦੇ।
ਚਿਣੇ ਗਏ ਵਿਚ ਦੀਵਾਰ ਬੇਟਾ!
ਏ ਝੂਠੇ ਲਾਲਚ ਤੇ ਦੇਖ ਮਾਯਾ।
ਤੂੰ ਕਯੋਂ ਸੁਖਾਂ ਹੇਤ ਦਿਲ ਡੁਲਾਯਾ।
ਅਮੋਲ ਵਸਤੂ ਮਨੁੱਖ ਕਾਂਯਾ।
ਨ ਮਿਲ ਸਕੇ ਬਾਰ ਬਾਰ ਬੇਟਾ!
ਇਹ ਧਰਮ ਹੀ ਸ੍ਰੇਸ਼ਟ ਵਸਤੁ ਕਹੀਏ।
ਧਰਮ ਰਹੇ ਯਾਦ ਅਸੀਂ ਨ ਰਹੀਏ।
ਧਰਮ ਲਈ ਤਨ ਤੇ ਚੋਟ ਸਹੀਏ।
ਤੇ ਮਨ ਰਹੇ ਬਰਕਰਾਰ ਬੇਟਾ!

## ਪਿਤਾ ਨੇ ਪੁੱਤਰ ਨੂੰ ਹੋਸ਼ ਵਿਚ ਲੈ ਆਂਦਾ

**ਸੋਰਠੇ॥**

ਸਿੱਖ ਪਿਤਾ ਦੇ ਤੀਰ, ਵਿੰਨ੍ਹ ਗਏ ਦਿਲ ਪੁੱਤਰ ਦਾ।
ਖੁੱਭੇ ਕਲੇਜਾ ਚੀਰ, ਥਾਉਂ ਬਣਾਈ ਧਰਮ ਹਿਤ।

ਬੋਲੇ ਤਦ ਬਲਬੀਰ, ਧਰਮ ਨਹੀਂ ਮੈਂ ਤਯਾਗਦਾ।
ਪੁਰਜੇ ਹੋਇ ਸਰੀਰ, ਤਦ ਪੀ ਸੱਟ ਸਹਾਰਸਾਂ।
ਕਿਥੋਂ ਤੀਕ ਅਖੀਰ, ਪਾਪੀ ਕਸ਼ਟ ਪੁਚਾਣਗੇ।
ਸਹਿ ਜਾਵਾਂਗਾ ਪੀੜ, ਸੱਚੇ ਧਰਮ ਪਿਆਰ ਵਿਚ।
ਸੂਬਾ ਹੋ ਦਿਲਗੀਰ, ਮੱਥੇ 'ਤੇ ਹੱਥ ਮਾਰਦਾ।
ਕੀਤੀ ਸਭ ਤਦਬੀਰ, ਓੜਕ ਨੂੰ ਆਖਦਾ।
ਕਰਕੇ ਅੱਖਾਂ ਲਾਲ, ਜੱਲਾਦਾਂ ਨੂੰ ਆਖਦਾ।
ਲੈ ਜਾਵੋ ਨੇ ਨਾਲ, ਮਾਰੋ ਚਰਖ਼ੀ ਚਾੜ੍ਹ ਕੇ।
ਸਿੱਖਾਂ ਅੱਗੇ ਦਾਲ, ਸਾਡੀ ਬਾਬਾ ਗਲੇ ਨਾ।
ਇਹੋ ਇਨ੍ਹਾਂ ਦੀ ਚਾਲ, ਧਰਮ ਹੇਤ ਤਨ ਤਯਾਗਦੇ।
ਤੁਰ ਪਏ ਭਗਤ ਵਿਸ਼ਾਲ. ਬਲੀ ਚੜ੍ਹਨ ਨੂੰ ਧਰਮ ਪਰ।
ਸਿਮਰਨ ਦੀਨ ਦਿਆਲ, ਚੌਥੀ ਵਾਰੀ ਚੜ੍ਹੇ ਭੀ।
ਚੜ੍ਹੇ ਚੜ੍ਹੇ ਹੀ ਕਾਲ, ਕਸ਼ਟਾਂ ਦੇ ਵਿਚ ਹੋ ਗਏ।
ਜੱਸ ਦਾ ਦੀਵਾ ਬਾਲ, ਆਪ ਅਕਾਸ਼ੀਂ ਚੜ੍ਹ ਗਏ।



ਦੋਹਿਰਾ॥

*ਰਣ ਵਿਚ ਧਰਮੋਂ ਜੂਝ ਕੇ ਜਾਣ ਜੁ ਜਿੰਦਾਂ ਵਾਰ।*
*ਦੁਨੀਆਂ ਵਾਂਗ ਗਾਉਂਦੀ ਦੇ ਆਦਰ ਕਰਤਾਰ।*

# ਭਾਈ ਤਾਰਾ ਸਿੰਘ ਜੀ ਵਾਈਏਂ ਦੇ ਧਰਮ ਯੁੱਧ ਦੀ ਵਾਰ

## ਖਾਲਸੇ ਦੇ ਖੁਲ੍ਹੇ ਲੰਗਰ

ਮਾਝੇ ਨਗਰ ਡੱਲ੍ਹਵਾਂ ਇਕ ਉੱਘਾ ਭਾਰਾ।
ਤਾਰਾ ਸਿੰਘ ਸੀ ਖਾੜਕੂ ਇਕ ਗੁਰੂ ਪਿਆਰਾ।
ਪੈਲੀ ਬੰਨੇ ਆਪਣੇ ਇਕ ਵਲਿਆ ਵਾੜਾ।
ਆਏ ਗਏ ਭਰਾਉ ਨੂੰ ਦੇ ਛੱਡੇ ਉਤਾਰਾ।
ਵਾੜੇ ਵਿਚ ਅੰਗੀਠੜਾ ਇਕ ਮਘਦਾ ਭਾਰਾ।
ਲੱਗਾ ਰਹਿੰਦਾ ਅੰਨ ਦਾ ਅਣਟੁੱਟ ਭੰਡਾਰਾ।
ਭੱਜਦੇ ਨੱਸਦੇ ਖਾਲਸੇ ਆ ਲੈਣ ਸਹਾਰਾ।
ਛਕ ਪਰਸ਼ਾਦੇ ਅੱਗ ਸੇਕ ਫਿਰ ਕਰਨ ਤਯਾਰਾ।
ਵਾੜਾ ਸਿੰਘਾਂ ਵਾਸਤੇ ਸੀ ਠਾਹਰ ਭਾਰੀ।
ਰਹਿਣ ਬਹਿਣ ਦੀ ਥਾਉਂ ਸੀ ਇਕ ਬਣੀ ਨਯਾਰੀ।
ਹੱਲੇ ਗੁੱਲੇ ਮਾਰ ਕੇ ਇਸ ਠਾਹਰ ਮਝਾਰੀ।
ਆ ਕੇ ਲੈਂਦੇ ਆਸਰਾ ਬਹੁ ਹੁੰਦੀ ਦਾਰੀ।
ਛੱਡ ਵੱਸੋਂ ਇਸ ਕਿਲ੍ਹੇ ਵਿਚ ਬਹੁ ਵਾਸ ਰਖਾਂਦੇ।
ਦੋ ਦੋ ਸੌ ਤਕ ਸੂਰਮੇਂ ਪਰਸ਼ਾਦੇ ਖਾਂਦੇ।
ਹੱਥ ਪਦਾਰਥ ਆਇ ਜੋ ਕੁਝ ਏਥੇ ਪਾਂਦੇ।
ਆਪੇ ਲੰਗਰ ਲਾਉਂਦੇ ਆਪੇ ਛਕ ਜਾਂਦੇ।
ਭਾਈ ਤਾਰਾ ਸਿੰਘ ਦੀ ਸੀ ਬੜੀ ਰਸਾਈ।
ਸਿੰਘਾਂ ਨਾਲ ਪਰੀਤ ਸੀ ਇਨ ਸੱਚੀ ਲਾਈ।
ਜੋ ਆਯਾ ਸਿਰ ਚੁੱਕ ਕੇ ਇਸ ਟਹਿਲ ਕਮਾਈ।
ਉੱਘੀ ਮਾਝੇ ਵਿਚ ਸੀ ਇਹ ਥਾਉਂ ਬਣਾਈ।
ਕੱਠੇ ਜੋਧੇ ਪੰਥ ਦੇ ਹੋ ਜੁੜਦੇ ਭਾਈ।
ਲਾਗੇ ਚਾਗੇ ਜੱਵੇ ਦੀ ਹੁੰਦੀ ਵਡਿਆਈ।

ਪਏ ਜੇ ਕੋਈ ਟਾਕਰਾ ਤਦ ਹੋਇ ਸ਼ਹਾਈ।
ਰਲਦੇ ਦੁੱਖ ਵੰਡਾਂਵਦੇਂ ਸਹਿ ਕੇ ਔਖਿਆਈ।

## ਲਾਲਾ ਸਾਹਿਬ ਰਾਇ ਚੌਧਰੀ ਦੇ ਦੁੱਖ ਤੇ ਕੁਬੋਲ

ਸਾਹਿਬਰਾਇ ਇਕ ਚੌਧਰੀ ਨੌਸ਼ਹਿਰੇ ਰਹਿੰਦਾ।
ਸਿੱਖਾਂ ਨਾਲ ਅਦੌਤ ਰੱਖ ਦਿਨ ਰਾਤੀ ਖਹਿੰਦਾ।
ਕਣਕੀਂ ਟੈਰਾਂ ਛੱਡ ਕੇ ਸਭ ਨਾਸ ਕਰੈਂਦਾ।
ਵਰਜੇ ਅੱਗੋਂ ਜੇ ਕੋਈ ਤਾਂ ਵੱਢਣ ਪੈਂਦਾ।
ਸੜ ਕੇ ਇਕ ਦਿਨ ਆਖਿਆ ਦੋ ਜੱਟਾਂ ਜਾ ਕੇ।
ਉੱਜੜ ਗਈਆਂ ਪੈਲੀਆਂ ਪਾ ਝਾਤੀ ਆ ਕੇ।
ਕਹਿੰਦਾ ਸਿੱਖੋ ! ਤੁਸਾਂ ਦੇ ਹੁਣ ਕੇਸ ਵਧਾ ਕੇ।
ਬੰਨ੍ਹਾਂਗਾ ਏਹ ਘੋੜੀਆਂ ਰੱਸੇ ਵਟਵਾ ਕੇ[1]।
ਖਾ ਕੇ ਖੁਣਸ ਜਟੇਟਿਆਂ ਟੈਰਾਂ ਕਢਵਾਈਆਂ।
ਨਗਦੇ ਕਰਕੇ ਮਾਲਵੇ ਰਕਮਾਂ ਮੰਗਵਾਈਆਂ।
ਭਾਈ ਤਾਰਾ ਸਿੰਘ ਦੇ ਜਾ ਲੰਗਰ ਪਾਈਆਂ।
ਭਾਲ ਕਰਾਈ ਚੌਧਰੀ ਪਰ ਹਥ ਨ ਆਈਆਂ।

---

*੧. ਦੀਵਾਨ ਜਸਪਤ ਰਾਏ ਨੇ ਜਦ ਖਾਲਸਾ ਜੀ ਨੂੰ ਰੋੜੀ ਸਾਹਿਬ ਦੇ ਦਰਸ਼ਨ ਦੀਦਾਰ ਵੈਸਾਖੀ ਵਾਲੇ ਦਿਨ ਨਾ ਹੋਣ ਦਿੱਤੇ ਤੇ ਕਿਹਾ ਕਿ ਹੁੰਦੇ ਚਲੇ ਜਾਵੋ ਨਹੀਂ ਤਾਂ ਹੁੱਕੇ ਦਾ ਪਾਣੀ ਸਿਰ ਵਿਚ ਸੁਟ ਕੇ ਇਕ-ਇਕ ਦਾ ਸਿਰ ਮੁੰਨ ਦੇਵਾਂਗਾ ਤਾਂ ਏਸ ਹੰਕਾਰ ਭਰੀ ਬੋਲੀ ਤੋਂ ਵੀ ਸਲਨ ਵਾਲੇ ਬਚਨ ਸਿੰਘਾਂ ਨੇ ਨਾ ਸਹਾਰੇ ਤੇ ਤਤਕਾਲ ਹੀ ਇਸ ਨੂੰ ਜਮਰਾਜ ਦੇ ਹਵਾਲੇ ਕਰ ਦਿੱਤਾ। ਏਸ ਤੋਂ ਖਿੱਝ ਕੇ ਇਹਦੇ ਭਰਾ ਲਖਪਤ ਨੇ ਪ੍ਰਣ ਕੀਤਾ ਕਿ ਮੈਂ ਸਿੱਖਾਂ ਦਾ ਖੁਰਾ-ਖੋਜ ਨਹੀਂ ਛੱਡਣਾ। ਇਕ ਖਤ੍ਰੀ ਨੇ ਏਹ ਬਣਾਏ ਸੇ ਤੇ ਮੈਂ ਖਤ੍ਰੀ ਨਿਰਮੂਲ ਕਰ ਦੇਵਾਂਗਾ। ਭਾਵੇਂ ਚੌਧਰੀ ਕੌੜਾ ਮਲ ਆਦਿਕਾਂ ਨੇ ਬਥੇਰਾ ਠਾਕਿਆ ਪਰ ਏਸ ਨੀਚ ਨੇ ਥਾਓਂ-ਥਾਈਂ ਵਿਚਾਰੇ ਗਰੀਬ ਬੇਦੋਸ਼ੇ ਸਿੱਖਾਂ ਨੂੰ ਫੜ ਕੇ ਕੁਹਾ ਸੁਟਿਆ ਤੇ ਘਲੂਘਾਰੇ ਦਾ ਮੋਢੀ ਬਣਿਆ। ਏਸੇ ਨੀਚ ਨੇ, ਲਾਹੌਰੀਏ, ਜੋ ਅਕਸਰ ਗੁੜ ਨੂੰ ਗੁਰ ਕਹਿ ਦੇਂਦੇ ਸੀ ਭੁੱਲ ਕੇ ਵੀ ਕਿਸੇ ਦੇ ਮੂੰਹੋਂ ਗੁਰ ਨਿਕਲੇ, ਗੁੜ ਲਈ ਰੋੜੀ ਕਹਿਣ ਦਾ ਹੁਕਮ ਦੇ ਦਿੱਤਾ ਸੀ। ਇਸ ਦੇ ਅਤਿਆਚਾਰਾਂ ਨੂੰ ਵੇਖ ਕੇ ਧਰਤੀ ਦੀ ਧੀਰ ਵੀ ਕੰਬ ਉੱਠੀ ਤੇ ਦੁਰਾਨੀਆਂ ਨੇ ਆ ਕੇ ਦੇਸ਼ ਵਿਚ ਭੜਥੂ ਪਾ ਦਿੱਤਾ। ਲਖਪਤ ਦੀ ਸਾਰੀ ਜਾਇਦਾਦ ਚੱਟੀ ਲਾ ਕੇ ਜਬਤ ਕੀਤੀ ਗਈ ਤੇ ਬਾਕੀ ਬਦਲੇ ਏਸ ਅਪਕਰਮੀ ਨੂੰ ਹਾਕਮਾਂ ਨੇ ਕੈਦ ਕਰਕੇ ਕੋਠੇ ਤੋਂ ਮੁੱਘ ਥਾਣੀ ਪਖਾਨਾ ਪਿਸ਼ਾਬ ਕਰ-ਕਰ ਕੇ ਬੜੀ ਕਸ਼ਟ ਦੇ ਨਾਲ ਮਾਰਿਆ। ਏਸ ਤੋਂ ਏਹ ਪੱਕਾ ਸਬੂਤ ਹੈ ਕਿ ਸਿੰਘਾਂ ਦਾ ਕਿਸੇ ਖਾਸ ਕੌਮ ਨਾਲ ਵੈਰ ਈਰਖਾ ਨਹੀਂ ਸੀ, ਇਹ ਵਿਚਾਰੇ ਤਾਂ ਸਾਧਵੀ ਜ਼ਿੰਦਗੀ ਬਿਤਾਉਂਦੇ ਤੇ ਪਰੋਪਕਾਰ ਵਿਚ ਮੱਤੇ ਹੋਏ ਸੀ, ਪਰ ਅਨਿਆਈਂ ਜਰਵਾਣੇ ਵਿੱਤੋਂ ਵਧ ਕੇ ਏਸ ਧਰਮ ਪੁੰਜ ਪੰਥ ਦੇ ਖੂਨੀਂ ਵੈਰੀ ਬਣੇ ਹੋਏ ਆਪਣੇ ਪਾਪੀ ਮਨ ਤੇ ਨੀਚ ਅਪ ਕਰਮਾਂ ਦਾ ਹਰ ਪਾਸਿਓਂ ਸਬੂਤ ਦੇਂਦੇ ਰਹੇ। ਕਿਸੇ ਖਾਸ ਦਾ ਦ੍ਰੋਹੀ ਯਾ ਦ੍ਵੈਸ਼ੀ ਸਮਝਣਾ ਕੇਹਾ ਅਨਰਥ ਕਰਨਾ ਤੇ ਭੁੱਲ ਵਿਚ ਭਟਕਣਾ ਹੈ।*

ਪੱਟੀ ਠਾਣੇਦਾਰ ਕੋਲ ਫਰਯਾਦੀ ਆਯਾ।
ਸਿੱਖਾਂ ਮੇਰਾ ਜੱਵ੍ਹਾ ਹੈ ਸਭ ਮੱਠਾ ਪਾਯਾ।
ਠਾਣੇਦਾਰ ਚੜ੍ਹਾਇ ਕੇ ਹੁਣ ਨਾਲ ਲਿਆਯਾ।
ਭਾਈ ਤਾਰਾ ਸਿੰਘ ਨੂੰ ਆ ਕੇ ਧਮਕਾਯਾ।
ਅੱਗੋਂ ਭਾਈ ਬੋਲਿਆ, "ਸੁਣ ਮੇਰੇ ਭਾਈ।
ਏਥੇ ਤੇਰਾ ਚੋਰ ਤਾਂ ਨਹਿੰ ਬੈਠਾ ਕਾਈ।
ਅੱਗੋਂ ਠਾਣੇਦਾਰ ਨੇ ਚਾ ਗੱਲ ਵਧਾਈ।
ਹੁੰਦੇ ਹੁੰਦੇ ਅੰਤ ਨੂੰ ਹੋ ਪਈ ਲੜਾਈ।
ਤੇਗਾਂ ਧੂਹ ਕੇ ਖਾਲਸੇ ਨੇ ਹੱਥ ਵਿਖਾਇਆ।
ਠਾਣੇਦਾਰ ਸਿਪਾਹੀਆਂ ਸਣ ਥੈਂਹ ਮਰਵਾਇਆ।
ਸਾਹਿਬਰਾਇ ਭੀ ਮਾਰ ਖਾ ਮੁੜ ਘਰ ਨੂੰ ਆਇਆ।
ਮਿਰਜ਼ੇ ਜਾਫਰ ਬੇਗ ਨੂੰ ਜਾ ਲੰਬੂ ਲਾਇਆ।

## ਲਾਲਾ ਸਾਹਿਬਰਾਇ ਚੌਧਰੀ ਨੇ ਪੱਟੀ ਹਾਕਮ ਨੂੰ ਚੜ੍ਹਾ ਲਿਆਂਦਾ

ਮਿਰਜ਼ਾ ਪੱਟੀ ਵਿਚ ਸੀ ਸਰਦਾਰ ਉਚੇਰਾ।
ਮਰਨਾ ਠਾਣੇਦਾਰ ਦਾ ਸੁਣ ਸੜੇ ਵਧੇਰਾ।
ਗੁੱਸਾ ਖਾ ਕੇ ਉੱਠਿਆ ਬਹੁ ਕਰ ਕੇ ਜੇਰਾ।
ਦੋ ਸੌ ਨਾਲ ਜੁਆਨ ਲੈ ਜਾ ਪਾਯਾ ਘੇਰਾ।
ਗਿਣਤੀ ਦੇ ਸਨ ਸੂਰਮੇ ਵਿਚ ਬੈਠੇ ਵਾੜੀ।
ਸ਼ੇਰਾਂ ਵਾਂਗਰ ਉੱਠ ਕੇ ਸਭ ਪੜਤਲ ਪਾੜੀ।
ਮਿਰਜ਼ੇ ਦੀ ਭੀ ਖਾਲਸੇ ਗਪ ਹੱਛੀ ਝਾੜੀ।
ਫੱਟੜ ਹੋਇਆ ਨੱਸ ਕੇ ਜਾ ਲੁਕਿਆ ਮਾੜੀ।
ਚਿੱਠੀ ਲਿਖੀ ਲਾਹੌਰ ਨੂੰ ਸੁਣ ਖਾਨ ਬਹਾਦਰ।
ਜਿੱਤੇ ਸਿੱਖਾਂ ਮੁਸਲਮਾਨ ਹਨ ਮੂਲੀ ਗਾਜਰ।
ਤੈਨੂੰ ਏਥੇ ਘੱਲਿਆ ਕਰ ਸੂਬਾ ਕਾਦਰ।
ਮਾਝਾ ਸੂਤ ਬਹਾਲ ਦੇ ਜੇ ਜਣਿਆ ਮਾਦਰ।
ਖਾਨ ਬਹਾਦਰ ਜ਼ਕਰੀਆ ਹੋਯਾ ਹਲਕਾਯਾ।
ਪਿਉ ਨੂੰ ਲਾਹ ਕੇ ਗੱਦੀਓਂ ਬਣ ਸੂਬਾ ਆਯਾ।
ਸੁਣ ਕੇ ਚਿੱਠੀ ਬੇਗ ਦੀ ਡਾਢਾ ਖੁਣਸਾਯਾ।
ਸਿੱਖ ਮੁਕਾਊਂ ਦੇਸ਼ ਦੇ ਜੇ ਰੱਬ ਕਰਾਯਾ।

ਮੋਮਨ ਖਾਂ ਨੂੰ ਤੋਰਦਾ ਕਰ ਪੰਜ ਹਜ਼ਾਰੀ।
ਨਾਲ ਰਲਾਯਾ ਤੱਕੀ ਖਾਂ ਦੇ ਸੂਬੇਦਾਰੀ।
ਬਾਈ ਸੌ ਘੁੜ ਚੜ੍ਹੇ ਦੀ ਦਿੱਤੀ ਸਰਦਾਰੀ।
ਗਾਰਤ ਕਰੋ ਪੰਜਾਬ ਦੀ ਜਾ ਸਿੱਖੀ ਸਾਰੀ।
ਲੱਤ ਰਕਾਬੇ ਰੱਖਦਾ ਮੋਮਨ ਖਾਂ ਆਯਾ।
ਸੱਦੇ ਜੱਟ ਘਵਿੰਡ ਦੇ ਡਲ੍ਹਵਾਂ ਪਹੁੰਚਾਯਾ।
ਵਾੜੇ ਲਾਗੇ ਪਹੁੰਚ ਕੇ ਧੌਂਸਾ ਖੜਕਾਯਾ।
ਘੋੜੇ 'ਤੇ ਚੜ੍ਹ ਤੱਕੀਖਾਨ ਨੇ ਪੱਗ੍ਹਾ ਜਮਾਯਾ।

## ਸਿੰਘੋ ! ਹੋਣ ਸ਼ਹੀਦ ਨੂੰ ਕਰ ਲਓ ਤਿਆਰਾ

ਭਾਈ ਤਾਰਾ ਸਿੰਘ ਭੀ ਕਰ ਲਈ ਤਿਆਰੀ।
ਠਾਰਾਂ ਉੱਨੀ ਸੂਰਮੇ ਸਨ ਪੂੰਜੀ ਸਾਰੀ।
ਸਣ-ਕੇਸੀਂ ਇਸ਼ਨਾਨ ਕਰ ਪੋਸ਼ਾਕ ਸਵਾਰੀ।
ਬੈਠੇ ਤੀਰ ਤੁਫੰਗ ਲੈ ਨੇਜ਼ਾ ਤਲਵਾਰੀ।
ਧੌਂਸਾਂ ਸੁਣ ਕੇ ਗੱਜਿਆ ਤਾਰਾ ਸਿੰਘ ਪਯਾਰਾ।
ਸਿੰਘੋ ! ਹੋਣ ਸ਼ਹੀਦ ਨੂੰ ਕਰ ਲਓ ਤਿਆਰਾ।
ਧਰਮ ਜੁੱਧ ਵਿਚ ਵਰਤਣਾ ਅੱਜ ਘੱਲੂਘਾਰਾ।
"ਜਿਨ੍ਹਾਂ ਪਿੱਛੋਂ ਭੱਜਣਾ ਹੁਣ ਦਿਉ ਨ ਲਾਰਾ।
ਸਿਰ ਜਿਸ ਨੇ ਵਢਵਾਉਣਾ ਉਹ ਅੱਗੇ ਆਵੇ।
ਮਰਨੋਂ ਜੇਹੜਾ ਝੱਕਦਾ ਉਹ ਘਰ ਨੂੰ ਜਾਵੇ।
ਮੁੜਨਾ ਦੁਸ਼ਮਣ ਮਾਰ ਕੇ ਨਹਿੰ ਸੀਸ ਕਟਾਵੇ
ਲੈਂਦਾ ਕਲਗੀ ਵਾਲੜਾ ਸਾਡੇ ਪਰਤਾਵੇ"।

## ਇੱਕੀ ਸਿੰਘਾਂ ਦਾ ਤਿੰਨ ਹਜ਼ਾਰ ਨਾਲ ਟਾਕਰਾ

ਬੁੱਕੇ ਸ਼ੇਰ ਅਕਾਲ ਦੇ ਪੀ ਅੰਮ੍ਰਿਤ ਛੰਨੇ,
ਜਿੰਦ ਅਰਦਾਸੇ ਸੋਧ ਕੇ ਹੁਣ ਨਿਕਲੇ ਬੰਨੇ।
ਹੰਨਾ ਤਿੰਨ ਹਜ਼ਾਰ ਸੀ ਤੁਰਕਾਂ ਦੀ ਵੰਨੇ।
ਇੱਕੀ ਜਿੰਦੂ ਖਾਲਸਾ ਹੁਣ ਕੇਹੜਾ ਮੰਨੇ।
ਸਿੰਘ ਬੁਲਾਕਾ ਸਾਂਘਣਾ ਵਧ ਅੱਗੇ ਆਇਆ।
ਤੀਰਾਂ ਮੀਂਹ ਵਸਾਇ ਕੇ ਚਾ ਭੌਜਲ ਪਾਇਆ।
ਪਿੱਛੋਂ ਖੰਡਾ ਵਾਹ ਕੇ ਇਕ ਰੇੜ੍ਹ ਚਲਾਇਆ।
ਹੋ ਕੇ ਤੀਰਾਂ ਛਾਨਣੀ ਗੁਰ ਧਾਮ ਸਿਧਾਇਆ।

ਦਸਤਾ ਲੈ ਕੇ ਤੱਕੀ ਖਾਨ ਹੁਣ ਕਰੀ ਚੜ੍ਹਾਈ।
ਮੱਥੇ ਲੱਗਾ ਜਾਂਦਿਆਂ ਤਾਰਾ ਸਿੰਘ ਭਾਈ।
ਮੂੰਹ 'ਤੇ ਨੇਜ਼ਾ ਮਾਰ ਕੇ ਉਨ ਸੁਰਤ ਭੁਲਾਈ।
ਮੁੜਿਆ ਪਾਨ ਚਬਾਂਵਦਾ ਸਣ ਦਸਤੇ ਪਾਈ।
ਤੀਜਾ ਚੇਲਾ ਨਿਕਲਿਆ ਹਾਥੀ 'ਤੇ ਚੜ੍ਹ ਕੇ।
ਭੀਮ ਸਿੰਘ ਹਾਥੀ ਖਲ੍ਹਾਰਿਆ ਕੰਨੋਂ ਫੜਕੇ।
ਚੜ੍ਹਿਆ ਸਣ ਲਖਮੀਰ ਸਿੰਘ ਤਲਵਾਰੀਂ ਲੜਕੇ।
ਚੇਲੇ ਦਾ ਸਿਰ ਵੱਢਿਆ ਹੌਦੇ ਵਿਚ ਵੜ ਕੇ।
ਤੁਰਕਾਂ ਹੱਲਾ ਬੋਲਿਆ ਹੁਣ ਕਰਕੇ ਜੱਥਾ।
ਤੀਰਾਂ ਮੀਂਹ ਦੁਪਾਸਿਓਂ ਘਟ ਬੰਨ੍ਹੀ ਲੱਥਾ।
ਵੇਹਲਾ ਹੋਯਾ ਖਾਲਸੇ ਦਾ ਤੀਰਾਂ ਭੱਥਾ।
ਫੜ ਤਲਵਾਰਾਂ ਸਾਹਮਣੇ ਹੁਣ ਧਰਦੇ ਮੱਥਾ।
ਵੜਕੇ ਕਰਦੇ ਲਾਵੀਆਂ ਸੂਰੇ ਰਣ ਤੱਤੇ।
ਸ਼ੇਰਾਂ ਵਾਂਗਰ ਗੱਜਦੇ ਵਿਚ ਰੋਹ ਦੇ ਮੱਤੇ।
ਗਾਜਰ ਖੇਤ ਮੁਕਾਂਵਦੇ ਤੁਰਕਾਣੀ ਖੱਤੇ।
ਹੋਲੀ ਖੇਡਣ ਪ੍ਰੇਮ ਦੀ ਵਿਚ ਲੋਹੂ ਰੱਤੇ।
ਇਕ ਇਕ ਸੌ ਸੌ ਮਾਰ ਕੇ ਪਾ ਗਏ ਸ਼ਹੀਦੀ।
ਪੈਰ ਨ ਪਿੱਛੇ ਸੁਟਿਆ ਹੋ ਕਾਇਰ ਗੀਦੀ।
ਜਿੰਦਾਂ ਨਾਲ ਨਿਭਾ ਗਏ ਸੱਚ ਪੀਰ ਮੁਰੀਦੀ।
ਜਾ ਪਹੁੰਚੇ ਗੁਰ ਧਾਮ ਵਿਚ ਪਾ ਹੁਕਮ ਤਕੀਦੀ।
ਤੁਰਕਾਂ ਧੌਣਾਂ ਵੱਢੀਆਂ ਸਿਰ ਨਾਲ ਚੁਕਾਏ।
ਮਾਰ ਦਮਾਮੇ ਖੁਸ਼ੀ ਦੇ ਲਾਹੌਰੇ ਆਏ।
ਦੋਹਾਂ ਜੱਟਾਂ ਜੋੜ ਕੇ ਚਾ ਲੰਬੂ ਲਾਏ।
ਵਲਗਣ ਕੀਤੀ ਜਿਸ ਜਗ੍ਹਾ ਏ ਸ਼ੇਰ ਸਮਾਏ।
ਵਾਈਆਂ ਵਿਚ ਸ਼ਹੀਦ ਗੰਜ ਹੈ ਬਣਿਆ ਭਾਰਾ।
ਜੂਝਿਆ ਖਾਤਰ ਧਰਮ ਦੀ ਤਾਰਾ ਸਿੰਘ ਪਯਾਰਾ।
ਖਲਕਤ ਕਰਦੀ ਯਾਦ ਹੈ ਉਸ ਦਾ ਬਲਕਾਰਾ।
ਰਹਿੰਦੀ ਦੁਨੀਆਂ ਤੀਕ ਉਹ ਚਮਕੇਗਾ ਤਾਰਾ।



ਦੋਹਿਰਾ॥

*ਸਤ੍ਹਾਂ ਸੌ ਉਣਾਨਵੇਂ ਮਾਘ ਵਦੀ ਤਿਥ ਚਾਰ।*
*ਧਰਮ ਸ਼ਹੀਦੀ ਪਾ ਗਏ ਸੂਰੇ ਤੇਗਾਂ ਮਾਰ।*

ਧਰਮ, ਸ਼ਾਂਤਿ, ਵਿਸ੍ਵਾਸ ਦ੍ਰਿੜ੍ਹ, ਅਰ ਕਸ਼ਟਾਂ ਵਿਚ ਧੀਰ।
ਪੰਜ ਵਸਨ ਜਿਸ ਮਨ ਵਿਖੇ, ਸੋਈ ਕਹਾਵੇ ਬੀਰ।

## ਸਿੰਘਣੀਆਂ ਦੇ ਸਿਦਕ

### ਸਾਰੇ ਸੰਸਾਰ ਦੀ ਤਵਾਰੀਖ ਵਿਚ ਅਤਿ ਕਰੜੇ ਤਸੀਹੇ ਤੇ ਜ਼ੁਲਮ ਵਿਚ ਅਚੱਲ ਸਿਦਕੀ ਹੌਸਲੇ

ਮੀਰ ਮੰਨੂ ਦੀ ਸੁਣਿਓ ਕਹਾਣੀ।
ਜਿਸ ਨੇ ਠਾਣੀ ਸੀ ਸਿੱਖੀ ਮੁਕਾਣੀ।
ਰਾਤ ਦਿਨ ਲੱਗ ਰਹੀ ਏਹ ਲਗਨ ਸੀ।
ਪਾਪ ਕਰਮਾਂ ਦੇ ਮਦ ਵਿਚ ਮਗਨ ਸੀ।
ਸਿੱਖ ਜਿੱਥੇ ਕਿਤੇ ਸੁਣ ਲਏ ਉਹ।
ਵਾਂਗ ਰਾਖ਼ਸ ਸਿਰੇ ਜਾ ਪਏ ਉਹ।
ਪੰਥ ਇਸ ਦੇ ਜ਼ੁਲਮ ਦਾ ਸਤਾਇਆ।
ਦੇਸ਼ ਵਿਚੋਂ ਨਿਕਲ ਕੇ ਸਿਧਾਇਆ।
ਜੰਗਲਾਂ ਬੇਲਿਆਂ ਵਿਚ ਦਿਹੁੰ ਗੁਜ਼ਾਰੇ।
ਛੋੜ ਕੇ ਚੈਨ ਸੁਖ ਭੋਗ ਸਾਰੇ।
ਖਾ ਕੇ ਪੱਤਾਂ ਨੂੰ ਗੁਜ਼ਰਾਨ ਕਰਦਾ।
ਕਸ਼ਟ ਸਿਰ ਪਰ ਉਜਾੜਾਂ ਦੇ ਜਰਦਾ।
ਪਰ ਇਹ ਮੰਨੂ ਅਜੇ ਮੰਨਿਆ ਨਾ।
ਕੱਢ ਦੇਸੋਂ ਭੀ ਪਰ ਮੰਨਿਆ ਨਾ।

## ਮੰਨੂ ਦੇ ਕਹਿਰ ਭਰੇ ਹੁਕਮ

ਸਭ ਜਗ੍ਹਾ ਹੁਕਮ ਕੀਤੇ ਨੇ ਜਾਰੀ।
**ਕੌਮ** ਜਿੰਦੋਂ ਮੁਕਾਣੀ ਹੈ ਸਾਰੀ।
**ਜਿੱਥੇ** ਲੱਭਣ ਕੋਈ ਕੇਸ ਵਾਲੇ।
ਫੜ ਕੇ ਕਰਨਾ ਅਸਾਡੇ ਹਵਾਲੇ।

ਇਸ ਤਰ੍ਹਾਂ ਓਸ ਨੇ ਅੱਤ ਚਾਈ।
ਫਿਰ ਰਹੀ ਦੇਸ਼ ਵਿਚ ਸੀ ਦੁਹਾਈ।
ਇਕ ਦਿਨ ਫੜਨ ਹਿਤ ਸ਼ੇਰ ਪਿਆਰੇ।
ਫਿਰ ਰਿਹਾ ਸੀ ਏ ਜੰਗਲ ਮਝਾਰੇ।
ਸੂਰਮੇ ਸਿੰਘ ਐ ਪਰ ਨਾ ਲੱਭੇ।
ਜਾ ਵੜੇ ਸੀ ਉਹ ਬੇਲੇ ਦੇ ਗੱਭੇ।
ਇਕ ਟੋਲੀ ਮਿਲੀ ਸਿੰਘਣੀਆਂ ਦੀ।
ਤ੍ਰੈ ਕੁ ਸੌ ਤਕ ਗਿਣਤੀ ਸੀ ਜਿਨ੍ਹਾਂ ਦੀ।
ਕੋਈ ਬਿਰਧਾਂ ਤੇ ਕੋਈ ਜੁਆਨਾਂ।
ਕੋਈ ਅਧਖੜ ਤੇ ਕੋਈ ਨਦਾਨਾਂ।
ਕੋਈ ਏਕਾਂਤ ਜੀਵਨ ਬਿਤਾਵਨ।
ਕੋਈ ਲਾਲਾਂ ਨੂੰ ਗੋਦੀ ਖਿਡਾਵਨ।
ਇਸ ਬਿਦਰਦੀ ਦੇ ਪੁਤਲੇ ਨੇ ਆ ਕੇ।
ਫੜ ਲਿਆ ਸਭਸ ਨੂੰ ਘੇਰਾ ਪਾ ਕੇ।
ਕੋਈ ਤੀਵੀਂ 'ਤੇ ਹਮਲਾ ਕਰੇ ਨਾ।
ਪਰ ਇਹ ਪਾਪੀ ਕੁਸੱਤ ਤੋਂ ਡਰੇ ਨਾ।
ਕੈਦ ਕਰਕੇ ਸ਼ਹਿਰ ਨੂੰ ਘਲਾਇਆ।
ਦੁੱਖ ਪੁਚਾਵਣ ਦਾ ਮਸਲਾ ਪਕਾਇਆ।
ਹਾਇ! ਦੇਖੋ ਜ਼ਰਾ ਝਾਤ ਪਾ ਕੇ।
ਕੈਦਖਾਨੇ ਦੇ ਵਲ ਰੰਚ ਆ ਕੇ।
ਕਈ ਦਿਨ ਹੋ ਗਏ ਭੁਖੀਆਂ ਨੂੰ।
ਕੋਈ ਪੁੱਛੇ ਨਹੀਂ ਦੁਖੀਆਂ ਨੂੰ।

## ਇਕ-ਇਕ ਸਿੰਘਣੀ ਨੂੰ ਅੱਠੀਂ ਪਹਿਰੀਂ ਇਕ-ਇਕ ਰੋਟੀ ਦੇਵੋ

ਅੱਠੀਂ ਪਹਿਰੀਂ ਮਿਲੇ ਇਕ ਚਪਾਤੀ।
ਸੁੱਕ ਗਈ ਦੁੱਧ ਦੇਣੋਂ ਵੀ ਛਾਤੀ।
ਵਿਲ੍ਹਕਦੇ ਹਨ ਸਜਾਏ ਅਵਾਣੇ।
ਭੁੱਖ ਦੇ ਦੁੱਖ ਕੀਤੇ ਰੰਵਾਣੇ।
ਆਪ ਮਰ ਮਰ ਕੇ ਜੀਵਨ ਬਿਤਾਵਨ।
ਬਾਲ ਕਿੱਥੋਂ ਪਰੰਤੂ ਰਜਾਵਨ।

ਦੁੱਖ ਅੰਸ਼ਾਂ ਦਾ ਡਿੱਠਾ ਨਾ ਜਾਵੇ।
ਵੇਖ ਰੋਂਦੇ ਕਲੇਜਾ ਮੂੰਹ ਆਵੇ।
ਫੇਰ ਭੀ ਧੀਰ ਅਰ ਧਰਮ ਪਿਆਰਾ।
ਦੇਈ ਜਾਂਦੇ ਨੇ ਮਨ ਨੂੰ ਸਹਾਰਾ।
ਵਾਹਗੁਰੂ ਹੈ ਇਨ੍ਹਾਂ ਦਾ ਸਹਾਈ।
ਕਸ਼ਟ ਦੇਵੇਗਾ ਆਪੇ ਹਟਾਈ।
ਕਈ ਦਿਨ ਕਸ਼ਟ ਮਿਲਦੇ ਨੂੰ ਬੀਤੇ।
ਬਾਲ ਭੁੱਖਾਂ ਨੇ ਬਿਮਾਰ ਕੀਤੇ।
ਮੀਰ ਮੰਨੂ ਭੀ ਇਤਨੇ ਨੂੰ ਆਇਆ।
ਪਹਿਰੇਦਾਰਾਂ ਨੂੰ ਆਡਰ ਚੜ੍ਹਾਇਆ।

## ਪਾਪੀ ਜਰਵਾਣੇ ਦੇ ਲਾਲਚ ਤੇ ਤਸੀਹੇ

ਜਾਲ ਪਾਪਾਂ ਦਾ ਜਾ ਕੇ ਵਿਛਾਓ।
ਧਰਮ ਤੋਂ ਸਿੰਘਣੀਆਂ ਨੂੰ ਗਿਰਾਓ।
ਆਖੋ ਰੋਟੀ ਮਿਲੇਗੀ ਬਥੇਰੀ।
ਗੱਲ ਮੰਨੋ ਜਦੋਂ ਇਕ ਮੇਰੀ।
ਦੀਨ ਸਾਡੇ ਦੀ ਆ ਸ਼ਰਨ ਲਾਗੋ।
ਸਿੱਖ ਵਿਸ਼੍ਵਾਸ ਮਨ ਤੋਂ ਤਿਆਗੋ।
ਕਾਫਰਾਂ ਦੀ ਲਗਨ ਛੋੜ ਦੇਵੋ।
ਸਾਕ ਨਾਤਾ ਉਧਰ ਤੋੜ ਦੇਵੋ।
ਮੁਸਲਮਾਨ ਹੋ ਕੇ ਜੀਵਨ ਗੁਜ਼ਾਰੋ।
ਭਾਰ ਸਿੱਖੀ ਦਾ ਸਿਰ ਤੋਂ ਉਤਾਰੋ।
ਐਸ਼ ਇਸ਼ਰਤ ਮੁਹੱਯਾ ਕਰਾਂਗਾ।
ਘਰ ਤੁਹਾਡੇ ਖੁਸ਼ੀ ਦੇ ਭਰਾਂਗਾ।
ਮਾਲ ਦੌਲਤ ਮਹਿਲ ਦਾ ਵਸੇਰਾ।
ਪਹਿਨਣੇ ਨੂੰ ਚੰਗੇਰਾ ਬਥੇਰਾ।
ਅਹਿਲਕਾਰਾਂ ਦੇ ਘਰ ਪਾ ਦਿਆਂਗਾ।
ਰੰਗ ਐਸ਼ਾਂ ਦਾ ਇਕ ਲਾ ਦਿਆਂਗਾ।
ਜੇ ਨਾ ਮੰਨੋਗੀਆਂ ਹੁਕਮ ਮੇਰਾ।
ਕਸ਼ਟ ਇਸ ਤੋਂ ਭੀ ਮਿਲਸੀ ਵਧੇਰਾ।

ਉਮਰ ਭਰ ਕੈਦ ਇਹ ਹੀ ਰਹੇਗੀ।
ਇਕ ਰੋਟੀ ਭੀ ਮੁਸ਼ਕਲ ਮਿਲੇਗੀ।
ਆਸਰਾ ਹੈ ਤੁਹਾਨੂੰ ਜਿਨ੍ਹਾਂ ਦਾ।
ਖੋਜ ਮੈਂ ਹਾਂ ਮੁਕਾਈ ਹੀ ਜਾਂਦਾ।
ਸਾਰ ਕੋਈ ਨਹੀਂ ਪਾ ਸਕੇਗਾ
ਚੱਲ ਕੇ ਇਥੇ ਨਹੀਂ ਆ ਸਕੇਗਾ।
ਪਹਿਰੇਦਾਰਾਂ ਨੇ ਆ ਜਾਲ ਪਾਇਆ।
ਹੁਕਮ ਮੰਨੂ ਦਾ ਕਰੜਾ ਸੁਣਾਇਆ।
ਸਿੱਖ ਸਭ ਲੱਗ ਚੁੱਕੇ ਟਿਕਾਣੇ।
ਕਿਉਂ ਰੁਲਾਓ ਸਜਾਏ ਅਞਾਣੇ।
ਚੱਲ ਕੇ ਇਸਲਾਮ ਦੀ ਸ਼ਰਨ ਆਵੋ।
ਵਾਂਗ ਹੂਰਾਂ ਦੇ ਜੀਵਨ ਬਿਤਾਵੋ।
ਖਾਕ ਜੰਗਲ ਦੀ ਕੀ ਛਾਨਣੀ ਜੇ?
ਐਸ਼ ਮਿਲਦੀ ਘਰੀਂ ਮਾਨਣੀ ਜੇ।

## ਸੁਖਾਂ ਦਾ ਭੰਡਾਰ ਧਰਮ ਬਿਨਾਂ ਥੋਥਾ ਹੈ

ਸੱਤਜ ਧਰਮੀ ਤੇ ਸਿਦਕਾਂ ਦੀ ਟੋਲੀ।
ਨਾਲ ਧੀਰਜ ਦੇ ਇਹ ਵਾਕ ਬੋਲੀ:
"ਧਰਮ ਸਿੱਖੀ ਹੈ ਸਾਨੂੰ ਪਿਆਰਾ।
ਦੁੱਖ ਦਾ ਰਖਦੀਆਂ ਹਾਂ ਸਹਾਰਾ।
ਦੁੱਖ ਮਿਲੇ ਪਰ ਧਰਮ ਇਹ ਨਾ ਜਾਵੇ।
ਫਿਰ ਨ ਸਾਨੂੰ ਕੋਈ ਦੁੱਖ ਸਤਾਵੇ।
ਧਰਮ ਤਜ ਕੇ ਸੁਖਾਂ ਦਾ ਭੰਡਾਰਾ।
ਰੰਚ ਭਰ ਭੀ ਨਹੀਂ ਹੈ ਪਿਆਰਾ।
ਬੀਰ ਸਾਡੇ ਨਹੀਂ ਮਰਨ ਵਾਲੇ।
ਉਹ ਹਨ ਵੈਰੀ ਨੂੰ ਹਤ ਕਰਨ ਵਾਲੇ।
ਜਾ ਕੇ ਸਾਡਾ ਸੁਨੇਹਾ ਪੁਚਾਓ।
ਖਿਆਲ ਕੱਚਾ ਦਿਲਾਂ ਤੋਂ ਹਟਾਓ।
ਧਰਮ ਸਾਡਾ ਦਮਾਂ ਤਕ ਨਿਭੇਗਾ।
ਸਿਦਕ ਸਾਡਾ ਸਦਾ ਤਕ ਰਹੇਗਾ"।

## ਬਾਲ ਤੜਫਦੇ ਪਰ "ਪੀਹਣ" ਮੁਕਾ ਦਿੱਤੇ

ਨੀਚ ਮੰਨੂ ਨੂੰ ਜਦ ਜ਼ੁਆਬ ਆਯਾ।
ਕ੍ਰੋਧ ਨੇ ਆਣ ਮਨ ਨੂੰ ਫਿਟਾਯਾ।
"ਕਹਿੰਦਾ ਭਾਰੇ ਤਸੀਹੇ ਪੁਚਾਓ।
ਧਰਮ ਤਯਾਗਨ ਲਈ ਜ਼ੋਰ ਲਾਓ।
ਤੰਗ ਹੱਛੀ ਤਰ੍ਹਾਂ ਜਾ ਕਰੋ ਨੇ।
"ਪੀਹਣ" ਸਭ ਨੂੰ 'ਸਵਾ ਮਣ" ਦਿਓ ਨੇ।
ਪੀਹ ਕੇ ਦੇਵੇ "ਸਵਾ ਮਣ" ਜੋ ਦਾਣੇ।
ਇਕ ਰੋਟੀ ਦਿਓ ਹੇਤ ਖਾਣੇ।
ਜੋ ਨਾ ਪੀਹੇ ਚਪਾਤੀ ਦਿਓ ਨਾ।
ਤਰਸ ਰਤੀ ਕਿਸੇ 'ਤੇ ਕਰੋ ਨਾ"।

## ਤੇਰੇ ਕੁਕਰਮ ਉਥੇ ਮੁਕਾਲਾ ਕਰਨਗੇ

ਹਾਇ ਪਾਪੀ ਤੇਰਾ ਕੀ ਬਣੇਗਾ।
ਠਾਠ ਤੇਰਾ ਇਹ ਕਦ ਤਕ ਠਣੇਗਾ?
ਅੰਤ ਤੂੰ ਭੀ ਹੈ ਓਥੇ ਹੀ ਜਾਣਾ।
ਜਿਥੇ ਸਮਝੇ ਨ ਕੋ ਰਾਜਾ ਰਾਣਾ।
ਸਭ ਦੇ ਲੇਖੇ ਗਿਣੇ ਜਾਂਵਦੇ ਹਨ।
ਆਪਣੇ ਕੀਤੇ ਦਾ ਫਲ ਪਾਂਵਦੇ ਹਨ।
ਤੇਰੇ ਪਾਪਾਂ ਕੁਕਰਮਾਂ ਦਾ ਚਾਲਾ।
ਓਥੇ ਕਰਸੀ ਪਕੜ ਕੇ ਮੁਕਾਲਾ,
ਇਹ ਅਞਾਣੇ ਜਾ ਪੱਲਾ ਫੜਨਗੇ।
ਜਿੰਦ ਤੇਰੀ ਨੂੰ ਨਰਕੀਂ ਕੜਨਗੇ।
ਦੇਖ ਅਬਲਾਂ ਕਿਵੇਂ ਦੁਖੀਆਂ ਨੇ।
ਅੰਨ ਪੀਠਾ ਕਿਵੇਂ ਭੁੱਖੀਆਂ ਨੇ।
ਬਾਲ ਤੜਫਨ ਭੁੱਖਾਂ ਦੇ ਸਤਾਏ।
'ਪੀਹਣ' ਉਹਨਾਂ ਦੀ ਖਾਤਰ ਮੁਕਾਏ।
ਤੈਨੂੰ ਪਰ ਤਰਸ ਰੱਤੀ ਨ ਆਵੇ।
ਜਾਨ ਉਹਨਾਂ ਦੀ ਜਦ ਤਿਲਮਲਾਵੇ।
ਦਿਨ ਤੜਫ ਕੇ ਲੰਘਾਵਨ ਵਿਚਾਰੇ।
ਰਾਤ ਰੋਵਨ ਮੁਸੀਬਤ ਦੇ ਮਾਰੇ।

ਤ੍ਰਾਹ ਤ੍ਰਾਹ ਖਲਕ ਸੁਣ ਸੁਣ ਹੈ ਕਰਦੀ।
ਕਰ ਸਕੇ ਕੁਝ ਨ ਪਰ ਤੈਥੋਂ ਡਰਦੀ।
ਵੇਖ ਦੁੱਖ ਲੋਗ ਹੋ ਹੋ ਪਸੀਨਾ।
ਬਹਿ ਕੇ ਨਿੰਦਨ ਕਰਮ ਏਹ ਕਮੀਨਾ।
ਹਾਲ ਮੰਨੂ ਨੂੰ ਦੁਖ ਦਾ ਸੁਣਾਵਨ।
ਵਾਸਤਾ ਜਾ ਕੇ ਅੱਲਾ ਦਾ ਪਾਵਨ।
ਪਰ ਓਹ ਪੱਥਰ ਦਾ ਦਿਲ ਬਣ ਰਿਹਾ ਸੀ।
ਕੁਝ ਨ ਸੁਣਦਾ ਕਿਸੇ ਦਾ ਕਿਹਾ ਸੀ।
ਅੰਤ ਚੜ੍ਹ ਪਾਲਕੀ ਵਿੱਚ ਆਇਆ।
ਆ ਕੇ 'ਸੋਹਲਾ' ਓਹੋ ਹੀ ਸੁਣਾਇਆ।

## ਹੁਣੇ ਮੌਤ ਢੇਰੀ ਕਰ ਦੇਵੇਗੀ

ਡਰ ਡਰਾਵਾ ਬਣਾ ਕੇ ਦਿਖਾਵੇ।
ਧਰਮ ਪਰ ਪਾਪ ਦਾ ਜਾਲ ਪਾਵੇ।
ਕਹਿੰਦਾ ਹੁਣ ਭੀ ਮੇਰੀ ਮੰਨ ਜਾਓ।
ਸੁਖ ਦਾ ਜੀਵਨ ਕੋਈ ਰੋਜ਼ ਪਾਓ।
ਨਹੀਂ ਤਾਂ ਸਮਝੋ ਕਿ ਹੈ ਮੌਤ ਨੇੜੇ।
ਹੁਕਮ ਮੇਰਾ ਕਰੇਗਾ ਨਬੇੜੇ।
ਮੇਰੇ ਹੁਕਮਾਂ ਦੀ ਬਾਕੀ ਹੈ ਦੇਰੀ।
ਕਰ ਦੇਵੇਗੀ ਹੁਣੇ ਮੌਤ ਢੇਰੀ।
ਸੁਣ ਕੇ ਪਾਪੀ ਦੇ ਏਹ ਬੋਲ ਸਾਰੇ।
ਨਾਲ ਧੀਰਜ ਸਿੰਘਣੀਆਂ ਸਹਾਰੇ।

## ਧਰਮ ਰਹਿਆ ਤਾਂ ਸਭ ਕੁਝ ਰਹੇਗਾ

"ਕਹਿਣ ਪਾਪੀ ਪਰ੍ਹੇ ਦੂਰ ਹੋ ਜਾ।
ਪਿੱਛੇ ਹੋ ਕੇ ਅਸਾਥੋਂ ਖਲੋ ਜਾ।
ਤੂੰ ਕੀ ਜਾਤਾ ਕਮੀਨਾਂ ਅਸਾਂ ਨੂੰ।
ਲੋਭ ਲਾਲਚ ਦਿਖਾਵੇਂ ਜਿਨ੍ਹਾਂ ਨੂੰ।
ਸਾਡੇ ਘਰ ਓਹ ਪਦਾਰਥ ਨੇ ਆਏ।
ਜਿਹੜੇ ਸੁਪਨੇ ਦੇ ਵਿਚ ਤੂੰ ਨ ਪਾਏ।
ਧਰਮ ਅਰ ਸਿਦਕ ਸੱਚਾ ਸਹਾਈ।
ਜਿਸ ਤੋਂ ਚੰਗੀ ਨਹੀਂ ਚੀਜ਼ ਕਾਈ।

ਧਰਮ ਰਹਿਆ ਤਾਂ ਸਭ ਕੁਝ ਰਹੇਗਾ।
ਤਨ ਅਨਿਸਥਰ ਏ ਚੋਟਾਂ ਸਹੇਗਾ।
ਆਤਮਾ ਤਾਂ ਸਦਾ ਹੀ ਸੁਖੀ ਹੈ।
ਕਰ ਨ ਸਕਦਾ ਕੋਈ ਭੀ ਦੁਖੀ ਹੈ।
ਤੇਰੇ ਜ਼ੁਲਮਾਂ ਤੇ ਕਹਿਰਾਂ ਦੇ ਕਾਰੇ।
ਡਿਠੇ ਹੋਏ ਅਸਾਂ ਹਨ ਨੇ ਸਾਰੇ।
ਸਾਡੇ ਵੀਰਾਂ ਨੂੰ ਦੁੱਖ ਜੋ ਪੁਚਾਏ।
ਸਾਡੇ ਦਿਲ ਨੇ ਨਹੀਂ ਹਨ ਭੁਲਾਏ।
ਵੀਰ ਸਾਡੇ ਅਨੇਕਾਂ ਸਿਧਾਰੇ।
ਧਰਮ ਪਰ ਪ੍ਰਾਣ ਹੱਸ ਹੱਸ ਕੇ ਵਾਰੇ।

## ਅੱਜ ਸਾਡੀ ਵਾਰੀ ਹੈ ਤੇ ਅਸੀਂ ਤਿਆਰ ਹਾਂ

"ਅੱਜ ਸਾਡੀ ਭੀ ਆਈ ਹੈ ਵਾਰੀ।
ਵਾਰਨੀ ਹੈ ਅਸਾਂ ਜਾਨ ਪਿਆਰੀ।
ਤੈਂ ਕੁਸੱਤੀ ਤੋਂ ਕਰੁਣਾ ਦੀ ਆਸਾ।
ਰੱਖੀ ਹੋਈ ਨ ਜੀ ਵਿਚ ਹੈ ਮਾਸਾ।
ਵੀਰ ਸਾਡੇ ਜਿਵੇਂ ਤੁਰ ਗਏ ਹਨ।
ਲੱਕ ਤਿਉਂ ਹੀ ਅਸਾਂ ਬੰਨ੍ਹ ਲਏ ਹਨ।
ਧਰਮ ਉੱਤੋਂ ਬਲੀ ਹੋ ਹੈ ਜਾਣਾ।
ਸੀਸ ਦੇ ਦੇ ਧਰਮ ਹੈ ਬਚਾਣਾ।
ਸੋ ਤੂੰ ਕਰ ਲੈ ਜਿਹੜੀ ਵਾਹ ਚੱਲੇ।
ਪਾਪ ਅਪ-ਕਰਮ ਜੋ ਕੁਝ ਹੈ ਪੱਲੇ।
ਧਰਮ ਸਾਡਾ ਸਦਾ ਥਿਰ ਰਹੇਗਾ।
ਪ੍ਰੇਮ ਦੀ ਸਾਂਟ ਸਿਰ ਪਰ ਸਹੇਗਾ"।

## ਘੋਰ ਅਨੀਤਿ ਤੇ ਜ਼ੁਲਮੀ ਤਦਬੀਰ

ਬੋਲ ਧਰਮੀ ਹਿਰਦੇ ਦੇ ਕਰਾਰੇ।
ਮੀਰ ਮੰਨੂ ਦੇ ਮਾਪੇ ਹੀ ਮਾਰੇ।
ਸਿਰ ਧੁਨੇ ਅਰ ਕਹੇ "ਯਾ ਖੁਦਾਯਾ।
ਦਿਲ ਕਿਹਾ ਸਖਤ ਸਿੱਖਾਂ ਨੇ ਪਾਇਆ।
ਮੈਂ ਸਤਾਵਾਂ ਤੇ ਨਹੀਂ ਡੋਲਦੇ ਇਹ।
ਡਾਢੇ ਉੱਚੇ ਸਗੋਂ ਬੋਲਦੇ ਇਹ।"

ਹੱਛਾ ਇਕ ਹੋਰ ਤਦਬੀਰ ਕਰੀਏ।
ਜੋ ਨ ਹੋਈ ਕਦਾਈਂ ਸੋ ਕਰੀਏ।
ਲਾਲ ਮਾਸੂਮ ਗੋਦੀ ਖਿਡਾਏ।
ਨੇਤਰ ਜਯੋਤੀ ਸਜਾਏ ਸਜਾਏ।
ਗੋਦੀਆਂ ਤੋਂ ਖੁਹਾ ਕੇ ਮੰਗਾਵਾਂ।
ਸਾਹਮਣੇ ਇਹਨਾਂ ਦੇ ਜਾ ਕੁਹਾਵਾਂ।
ਫੇਰ ਧੀਰਜ ਹਰੇਗੀ ਨੇ ਆਪੇ।
ਬਾਲ ਮਰਦੇ ਜਦੋਂ ਪਾਸ ਜਾਪੇ।

## ਬੇਦੋਸ਼ੇ ਮਸੂਮਾਂ ਦਾ ਕੋਹਯਾ ਜਾਣਾ

ਹਾਇ ਪਾਪੀ ਏ ਪਾਪੋਂ ਨ ਡਰਦਾ।
ਵੇਖਣਾ ਕੀ ਹੈ? ਅਨਯਾਇ ਕਰਦਾ।
ਜੀਭ ਮੂੰਹ ਵਿਚ ਨਹੀਂ ਹੈ ਜਿਨ੍ਹਾਂ ਦੇ।
ਬਾਂਹ ਵਿਚ ਬਲ ਨਹੀਂ ਹੈ ਜਿਨ੍ਹਾਂ ਦੇ।
ਕੁਝ ਨ ਕੀਤਾ ਜਗਤ ਤੇ ਹੈ ਆ ਕੇ।
ਰੰਗ ਡਿੱਠਾ ਨਾ ਅੱਖੀਂ ਉਠਾ ਕੇ।
ਪਾਪ ਅਰ ਪੁੰਨ ਜਾਨਣ ਨ ਦੋਵੇਂ।
ਨ ਖਬਰ ਕੀ ਜਗਤ ਵਿਚ ਹੋਵੇ।
ਦੇਵ ਜੀਵਨ ਤੇ ਮਨ ਨਿਰਵਿਕਾਰੀ।
ਇਕ ਜੈਸੀ ਲਗੇ ਸ੍ਰਿਸ਼ਟਿ ਸਾਰੀ।
ਈਰਖਾ ਦ੍ਵੈਸ਼ ਤੋਂ ਸੁੱਧ ਭੋਲੇ।
ਝੂਲਦੇ ਹਨ ਅਨੰਦੀ ਹੰਡੋਲੇ।
ਸਭ ਕੋਈ ਤਰਸ ਜਿਨ੍ਹਾਂ 'ਤੇ ਖਾਵੇ।
ਵੇਖ ਦੁਸ਼ਮਨ ਭੀ ਕੁੱਛੜ ਉਠਾਵੇ।
ਪਿਆਰ ਡਿੱਠੇ ਜਿਨ੍ਹਾਂ ਦੇ ਫੁਟਾਵੇ।
ਮੋਹ ਮਮਤਾ ਦੀ ਚਾਦਰ ਵਿਛਾਵੇ।

## ਫਲ ਤੋੜੇ ਗਏ ਡਾਲੀਆਂ ਤੋਂ

ਉਹ ਸਜਾਏ ਮੰਗਾਏ ਨੇ ਜਾਂਦੇ।
ਮਾਵਾਂ ਪਾਸੋਂ ਖੁਹਾਏ ਨੇ ਜਾਂਦੇ।
ਫੜ ਕੇ ਤੋੜੇ ਗਏ ਡਾਲੀਆਂ ਤੋਂ।
ਬਾਗ਼ ਖੋਹੇ ਗਏ ਮਾਲੀਆਂ ਤੋਂ।

ਫੜ ਕੇ ਤਲਵਾਰ ਕਤਲਾਮ ਵਾਲੀ।
ਬੇ ਜ਼ਬਾਨਾਂ ਮਸੂਮਾਂ ਤੇ ਡਾਲੀ।
ਕੋਈ ਇਤਿਹਾਸ ਡਿੱਠਾ ਨਾ ਐਸਾ।
ਹੋਣ ਲਗਾ ਏ ਅਪਕਰਮ ਜੈਸਾ।
ਵਹਿਸ਼ੀ ਕੌਮਾਂ ਭੀ ਦਿਲ ਰਖਦੀਆਂ ਹਨ।
ਐਸਾ ਅਨਰਥ ਨਾ ਕਰ ਸਕਦੀਆਂ ਹਨ।
ਪਰ ਏ ਮੰਨੂ ਦਾ ਹੀ ਹੌਸਲਾ ਹੈ।
ਘੋਰ ਜੋ ਪਾਪ ਕਰਨੇ ਲਗਾ ਹੈ।
ਫੜ ਮਸੂਮਾਂ ਜਿੰਦਾ ਕੋਮਲਾਂ ਨੂੰ।
ਬੇਗੁਨਾਹਾਂ ਤੇ ਬੇਤਾਕਤਾਂ ਨੂੰ।
ਟੁਕੜੇ ਟੁਕੜੇ ਉਨ੍ਹਾਂ ਦੇ ਕਰਾਏ।
ਝੋਲੀ ਮਾਂਵਾਂ ਦੀ ਵਿੱਚ ਮੁੜ ਪੁਵਾਏ।
ਨਾਲ ਗਲ ਦੇ ਬੰਨ੍ਹਾਏ ਗਏ ਹਨ।
ਜ਼ਖਮ ਦਿਲ ਦੇ ਦੁਖਾਏ ਗਏ ਹਨ।
ਹਾਇ ਜ਼ੁਲਮੀ ਦਾ ਕੁਝ ਹੈ ਟਿਕਾਣਾ।
ਵਰਤਿਆ ਜਿਸ ਤਰ੍ਹਾਂ ਅੱਜ ਭਾਣਾ।

## ਕਤਲ ਦਾ ਹੁਕਮ ਹੁਣ ਹੀ ਦਿਆਂਗਾ

ਜਿਨ੍ਹਾਂ ਮਾਵਾਂ ਦੇ ਬੱਚੇ ਕਟਾਏ।
ਦਿਲ ਉਨ੍ਹਾਂ ਦੇ ਇਹ ਦੁੱਖਦੇ ਦੁਖਾਏ।
ਉਨ੍ਹਾਂ ਦਰਦਾਂ ਦੀ ਉਹ ਸਾਰ ਜਾਣੇ।
ਘਰ ਜਿਦ੍ਹੇ ਹੋਣ ਆਪਣੇ ਅਵਾਣੇ।
ਮੀਰ ਮੰਨੂ ਏ ਦੁਖੜੇ ਪੁਚਾ ਕੇ।
ਆਪ ਸੁੱਤਾ ਚਪਰਖਟ ਵਿਛਾ ਕੇ।
ਅਗਲੇ ਦਿਨ ਸਾਂਗ ਉਹੋ ਰਚਾਇਆ।
ਚਾਹੁੰਦਾ ਦੀਨ ਦੇ ਵਿਚ ਰਲਾਇਆ।
ਨੰਗੀ ਤਲਵਾਰ ਵਾਲੇ ਸਿਪਾਹੀ।
ਲੈ ਕੇ ਆਯਾ ਕਰਨ ਨੂੰ ਤਬਾਹੀ।
"ਦੀਨ ਮੰਨੋ ਤਾਂ ਜੀਣਾ ਮਿਲੇਗਾ।
ਅੰਨ ਜਲ ਤਦ ਹੀ ਪੀਣਾ ਮਿਲੇਗਾ।

ਨਹੀਂ ਤਾਂ ਤਲਵਾਰ ਸਭ ਪਰ ਚਲੇਗੀ।
ਲੋਥ ਮਿੱਟੀ ਦੇ ਅੰਦਰ ਰਲੇਗੀ।
ਕਤਲ ਦਾ ਹੁਕਮ ਹੁਣ ਹੀ ਦਿਆਂਗਾ।
ਨਾਸ ਸਭ ਦਾ ਪਲਕ ਵਿਚ ਕਰਾਂਗਾ"।

## ਅਸੀਂ ਧਰਮ 'ਤੇ ਮਰ ਚੁੱਕੀਆਂ ਹਾਂ
## ਪ੍ਰਾਣ ਸੰਕਲਪ ਕਰ ਚੁੱਕੀਆਂ ਹਾਂ

ਬੋਲ ਬੋਲੇ ਜਾਂ ਮੰਨੂ ਮੁਕਾਲੇ।
ਸਿੰਘਣੀਆਂ ਨੇ ਹਿਰਦੇ ਸਭ ਸੰਭਾਲੇ।
"ਕਹਿਣ ਪਾਪੀ ਕੀ ਹੁਣ ਚਾਹੁੰਦਾ ਹੈਂ?
ਮੁਰਦਿਆਂ ਨੂੰ ਕੀ ਮਰਵਾਉਂਦਾ ਹੈਂ?
ਲਾਲ ਸਾਡੇ ਤੂੰ ਮਿੱਟੀ ਮਿਲਾਏ।
ਜਿਉਂ ਉਹ ਆਏ ਤਿਵੇਂ ਹੀ ਸਿਧਾਏ।
ਫੁੱਲ ਖਿੜ ਕੇ ਨ ਗੰਧੀ ਖਿੰਡਾਈ।
ਸ਼ੋਭਾ ਆਪਣੀ ਨ ਰੱਤੀ ਦਿਖਾਈ।
ਹੱਛਾ ਹੋਇਆ ਜੋ ਹੋਣਾ ਸੀ ਭਾਣਾ।
ਮਨ ਤੇਰਾ ਪਰ ਅਜੇ ਨ ਮਨਾਣਾ।
ਅਸੀਂ ਧਰਮ 'ਤੇ ਮਰ ਚੁੱਕੀਆਂ ਹਾਂ।
ਪ੍ਰਾਣ ਸੰਕਲਪ ਕਰ ਚੁੱਕੀਆਂ ਹਾਂ"।
ਜਦ ਏ ਦ੍ਰਿੜ੍ਹ ਸੰਕਲਪ ਸਿੰਘਣੀਆਂ ਦਾ।
ਧਰਮ ਹਰ ਦਮ ਸਹਾਈ ਜਿਨ੍ਹਾਂ ਦਾ।
ਦੇਖਿਆ ਨੀਚ ਮੰਨੂ ਨੇ ਪੱਕਾ।
ਪੈ ਗਿਆ ਜੀਉ ਦੇ ਵਿਚ ਹਬੱਕਾ।
ਯਾ ਇਲਾਹੀ ਏ ਕਿਸ ਸ਼ੈ ਦੀਆਂ ਨੇ।
ਰੱਤੀ ਭਰ ਭੀ ਨਹੀਂ ਡਰਦੀਆਂ ਨੇ।
ਲੱਠ ਲੋਹੇ ਦੀ ਧੀਰਜ ਇਨ੍ਹਾਂ ਦੀ।
ਪੇਸ਼ ਕੁਝ ਭੀ ਨਹੀਂ ਮੇਰੀ ਜਾਂਦੀ।
ਹੱਛਾ ਕਲ ਫੇਰ ਅਜਮਾ ਲਵਾਂਗਾ।
ਹੋਰ ਡਰ ਖੌਫ ਦਿਖਲਾ ਲਵਾਂਗਾ।
ਪਰ ਏ ਮੂਰਖ ਨਹੀਂ ਜਾਣਦਾ ਹੈ।
ਕੁਦਰਤ ਨੂੰ ਨਾ ਪਹਿਚਾਣਦਾ ਹੈ।

ਰਾਤ ਵਿਚ ਕੀ ਪ੍ਰਭੂ ਕਰ ਦਏਗਾ।
ਬੇਗੁਨਾਹਾਂ ਨੂੰ ਛੁਡਵਾ ਲਏਗਾ।

## ਅਕਾਲ ਪੁਰਖ ਨੇ ਮੀਰ ਮੰਨੂ ਦੀ ਅਨੀਤਿ ਨ ਹੋਣ ਦਿਤੀ। ਖਾਲਸਾ ਦਲ ਨੇ ਸਿੰਘਣੀਆਂ ਛੁਡਾ ਲਿਆਂਦੀਆਂ

ਏਧਰ ਸਿੰਘਾਂ ਨੂੰ ਲੱਗਾ ਪਤਾ ਏ।
ਮੀਰ ਮੰਨੂ ਨੇ ਕੀਤਾ ਬੁਰਾ ਏ।
ਲੈ ਗਿਆ ਸਿੰਘਣੀਆਂ ਨੂੰ ਬਨ੍ਹਾ ਕੇ।
ਮਾਰਿਆ ਬੱਚਿਆਂ ਨੂੰ ਕੁਹਾ ਕੇ।
ਰੋਹ ਚੜ੍ਹਿਆ ਤੇ ਕਰੁਣਾ ਰੁਆਇਆ।
ਜੋੜ ਫੌਜਾਂ ਖਬਰ ਲੈਣ ਆਇਆ।
ਮੀਰ ਮੰਨੂ ਸੁਣੀ ਅਰ ਨ ਤੱਕੀ।
ਬਿੱਜ ਸਿਰ 'ਤੇ ਪਈ ਚਾਣ ਚੱਕੀ।
ਆ ਕੇ ਸਿੰਘਾਂ ਸਲੋਤਰ ਦਿਖਾਏ।
ਕਈ ਮਾਰੇ ਅਤੇ ਕਈ ਨਸਾਏ।
ਘੱਟਾ ਇਹਨਾਂ ਦੀ ਅੱਖਾਂ 'ਚ ਪਾ ਕੇ।
ਲੈ ਗਏ ਸਿੰਘਣੀਆਂ ਨੂੰ ਛੁਡਾ ਕੇ।
ਮੀਰ ਮੰਨੂ ਰਿਹਾ ਤੱਕਦਾ ਹੀ।
ਪੇਸ਼ ਚੱਲੇ ਨ ਇਸ ਵਕਤ ਕਾਈ।
ਮਨ ਦੀ ਮਨ ਵਿਚ ਰਹੀ ਪਾਪ ਨੀਤੀ।
ਖਾਲਸਾ ਦਲ ਨੇ ਸਭ ਚੌੜ ਕੀਤੀ।



ਦੋਹਿਰਾ॥

*ਧਰਮ ਭਾਵ ਨਹਿ ਲੁਕ ਸਕੇ, ਯਦਿ ਹੋ ਕੋਮਲ ਗਾਤ।*
*ਹੋਣਹਾਰ ਬਿਰਵਾਨ ਕੇ, ਹੋਵਤ ਚਿਕਨੇ ਪਾਤ।*

# ਇਕ ਸਿੱਖ ਬੱਚੇ ਦੀ ਸ਼ਹਾਦਤ

## ਸੱਚ ਦੇ ਬਦਲੇ ਜਾਨ ਦੇ ਦਿੱਤੀ

ਫਰੁੱਖਸੀਅਰ ਪਾਤਸ਼ਾਹ ਸੀ ਦਿੱਲੀ ਸੰਦਾ।
ਜਿਸ ਨੇ ਫੜ ਮਰਵਾਇਆ ਸੀ ਬਾਬਾ ਬੰਦਾ।
ਜ਼ੁਲਮ ਕਰਨ ਵਿਚ ਓਸ ਦਾ ਸੀ ਉੱਘਾ ਨਾਂਵਾਂ।
ਕਰ ਕਰ ਕਹਿਰ ਉਰੰਗਜ਼ੇਬ ਦਾ ਬਣਿਆ ਸਾਵਾਂ।
ਇਕ ਸਮੇਂ ਦੀ ਵਾਰਤਾ ਇਤਿਹਾਸਾਂ ਲਿਖੀ।
ਜਦ ਇਸ ਦੀ ਤਲਵਾਰ ਦੀ ਸੀ ਧਾਰ ਤਰਿੱਖੀ।
ਸਿੱਖਾਂ ਦੇ ਹੱਥ ਧੋਇ ਕੇ ਸੀ ਪਇਆ ਖੱਤੇ।
ਜਿੱਥੇ ਲੱਭੇ ਖਾਲਸਾ ਮਰਵਾ ਹੀ ਘੱਤੇ।
ਫੜ ਲੈ ਆਂਦਾ ਅਹਿਦੀਆਂ ਇਕ ਸਿੱਖੀ ਟੋਲਾ।
ਸਿਰੀਂ ਦੁਮਾਲੇ ਉੱਚੜੇ ਗਲ ਨੀਲਾ ਚੋਲਾ।
ਵੇਖ ਭਿਆਨਕ ਕੌਮ ਨੂੰ ਡਰ ਫਰੁੱਖ ਖਾਏ।
ਇਕ ਇਕ ਨੂੰ ਮਰਵਾਣ ਦਾ ਚਾ ਹੁਕਮ ਚੜ੍ਹਾਏ।
ਦੀਨ ਕਬੂਲੇ ਜੇਹੜਾ ਸੋ ਮਾਇਆ ਪਾਵੇ।
ਅੜੇ ਜੋ ਆਖੇ ਲੱਗਣੋਂ ਸੋ ਜਾਨੋਂ ਜਾਵੇ।
ਹੀਰੇ ਸ੍ਰੀ ਦਸਮੇਸ਼ ਦੇ ਹੁਣ ਪ੍ਰਾਣ ਘੁਮਾਂਦੇ।
ਧਰਮ ਤਿਆਗਣ ਵਾਲੜੇ ਪਰ ਰਾਹ ਨ ਜਾਂਦੇ।
ਨਵੇਂ ਸੂਰ ਇਕ ਸਿੱਖ ਨੂੰ ਲੈ ਆਣ ਕਸਾਈ।
ਸਿਰ ਧੌਣੋਂ ਕਰ ਵਖਰਾ ਵੰਡਣ ਮਠਿਆਈ।
ਕਾਫਰ ਮੂਜ਼ੀ ਮਰਦਿਆਂ ਏਹ ਮੰਨਣ ਮੇਲਾ।
ਜ਼ਾਲਮਾਂ ਦੇ ਹੱਥ ਆ ਗਿਆ ਇਹ ਸਮਾਂ ਸੁਹੇਲਾ।

## ਇਕ ਸਿਦਕ ਭਰੇ ਬਾਲਕ ਦੀ ਵਾਰੀ

ਬਾਲਕ ਇਕ ਨਦਾਨ ਸੀ ਗੁਰੂ ਲਾਲ ਪਿਆਰਾ।
ਕਲਗੀਧਰ ਦਾ ਮੱਲਿਆ ਸੀ ਜਿਨੇਂ ਦੁਵਾਰਾ।

ਸਿੱਖੀ ਸਿਦਕ ਅਡੋਲਵਾਂ ਸੀ ਗੁਰ ਤੋਂ ਪਾਯਾ।
ਤਨ ਛੋਟਾ ਪਰ ਮਨ ਬੜਾ ਗੰਭੀਰ ਬਣਾਯਾ।
ਏਸੇ ਟੋਲੇ ਵਿੱਚ ਸੀ ਜੋ ਆਯਾ ਬੱਧਾ।
ਵਾਰੀ ਸਿਰ ਹੁਣ ਕਾਲ ਦਾ ਸਿਰ ਆਯਾ ਸੱਦਾ।
ਮਾਈ ਉਸ ਦੀ ਸੁਣ ਲਿਆ ਇਕਲੌਤਾ ਜਾਇਆ।
ਮੌਤ ਕਸਾਇਣ ਜ਼ਾਲਮਾਂ ਦੇ ਹੱਥ ਫੜਾਇਆ।
ਭਲਕੇ ਜਾਊ ਵੱਢਿਆ ਹੁਣ ਵਾਰੀ ਆਈ।
ਉਸ ਨੇ ਆ ਕੇ ਬਹੁੜੀ ਦਰਬਾਰ ਮਚਾਈ।

## ਤਰਸ ਕਰੋ ਮਾਸੂਮ 'ਤੇ ਮੈਂ ਹਾੜੇ ਪਾਂਦੀ

"ਹਾੜਾ ਲੋਕੋ ਸਾਰਿਓ ਮੈਂ ਲੁੱਟੀ ਜਾਂਦੀ।
ਤਰਸ ਕਰੋ ਮਾਸੂਮ 'ਤੇ ਮੈਂ ਹਾੜੇ ਪਾਂਦੀ।
ਧੋਹੀ ਫਰੁੱਖ ਸ਼ਾਹ ਦੀ ਬੇ-ਅਦਲੀ ਭਾਰੀ।
ਭੁੱਲ ਭੁਲੇਖੇ ਹੋ ਗਈ ਤਾਂ ਜਾਸਾਂ ਮਾਰੀ।
ਬੱਚਾ ਧੋਖੇ ਮਾਰੀਏ ਮੈਂ ਦਿਆਂ ਦੁਹਾਈ।
ਇਸ ਇਕਲੌਤੇ ਲਾਲ ਦੀ ਮੈਂ ਸੱਕੀ ਮਾਈ।
ਧੋਖੇ ਆਇਆ ਬੱਚੜਾ, ਸਿੱਖਾਂ ਵਿਚ ਵੜਿਆ।
ਫਿਰਦਾ ਫਿਰਦਾ ਲਾਗੜੇ ਬੇਦੋਸਾ ਫੜਿਆ।
ਸਿੱਖ ਨਹੀਂ ਇਹ ਗੁਰੂ ਦਾ" ਕਿਉਂ ਮਾਰ ਮੁਕਾਓ?
ਮੈਂ ਤੱਤੀ ਦੇ ਢਿੱਡ ਨੂੰ ਕਿਉਂ ਲੰਬੂ ਲਾਓ।
ਰੰਡੀ ਬੁੱਢੀ ਮਰਾਂਗੀ ਪੁੱਤਰ ਦੇ ਹਾਵੇ।
ਹੇ ਰੱਬਾ ! ਮੈਂ ਦੀਨ ਨੂੰ ਕੌਣ ਖੱਟ ਖੁਆਵੇ।
ਸ਼ਾਹ ਸੁਲਤਾਨਾ ਸੱਚਿਆ ! ਕੁਝ ਤਰਸ ਕਮਾਵੀਂ।
ਰੰਡੀ ਨਾਰ ਗਰੀਬਣੀ ਦੇ ਲਹੂ ਨ ਨ੍ਹਾਵੀਂ।
ਏਹ ਬਿਦੋਸੀ ਜਿੰਦ ਹੈ। ਅਨਿਆਈ ਮਰਦੀ।
ਰੱਖੀਂ ਅੱਲ੍ਹਾ ਵਾਸਤੇ ਮੈਂ ਹਾੜਾ ਕਰਦੀ"।

## ਬੱਚਾ ਇਸ ਨੂੰ ਦੇ ਦਿਓ ਇਹ ਮੋੜ ਲਿਜਾਏ

ਸੁਣ ਬੁੱਢੀ ਦੀ ਬਾਹੁੜੀ ਸ਼ਾਹ ਹੁਕਮ ਚੜ੍ਹਾਏ।
ਬੱਚਾ ਇਸ ਨੂੰ ਦੇ ਦਿਓ ਇਹ ਮੋੜ ਲਿਜਾਏ।
ਪਕੜ ਕਸਾਈ ਖਾਨਿਓਂ ਬਾਲਕ ਮੰਗਵਾਯਾ।
ਹਾਉਕੇ ਭਰਦੀ ਬੁੱਢੜੀ ਦੇ ਹੱਥ ਫੜਾਯਾ।

 

## ਮੇਰੇ ਸਦਕੇ ਹੋਣ ਵਿਚ ਕਿਉਂ ਡੱਕੇ ਪਾਏ

ਹੱਕਾ ਬੱਕਾ ਹੋਇ ਕੇ ਓਹ ਬਾਲ ਪੁਛਾਂਦਾ।
ਮੈਨੂੰ ਕਾਹਦੇ ਵਾਸਤੇ ਹੈ ਮੋੜ ਲਿਆਂਦਾ?
ਸਾਰੇ ਸਿੱਖ ਸ਼ਹੀਦ ਹੋ ਗੁਰਪੁਰੀ ਸਿਧਾਏ।
ਮੇਰੇ ਸਦਕੇ ਹੋਣ ਵਿਚ ਕਿਉਂ ਡੱਕੇ ਪਾਏ?

## ਹੇ ਲੜਕੇ ! ਤੇਰੀ ਮਾਂ ਕਹਿੰਦੀ ਹੈ 'ਤੂੰ ਸਿੱਖ ਨਹੀਂ'

ਸ਼ਾਹ ਕਹੇ ਸੁਣ ਬੱਚਿਆ "ਏਹ ਤੇਰੀ ਮਾਈ।
ਪਾਈ ਆ ਦਰਬਾਰ ਵਿਚ ਇਸ ਹਾਲ ਦੁਹਾਈ।
ਪੁੱਤਰ ਮੇਰਾ ਸਿੱਖ ਨਹੀਂ ਬੇ-ਦੋਸਾ ਮਰਦਾ।
ਇਸ ਖਾਤਰ ਮੈਂ ਤੁਧਨੂੰ ਹਾਂ ਮਾਫ਼ੀ ਕਰਦਾ"।

## ਕੌਣ ਕਹਿੰਦਾ ਹੈ 'ਮੈਂ ਸਿੱਖ ਨਹੀਂ? ਸਿੱਖ ਝੂਠ ਨਹੀਂ ਬੋਲਦੇ। ਮੈਂ ਜਾਨ ਬਚਾਉਣ ਲਈ ਝੂਠ ਕਿਉਂ ਆਖਾਂ?'

ਕੰਨਾਂ 'ਤੇ ਧਰ ਹੱਥ ਨੂੰ ਗੁਰ ਲਾਲ ਸੁਣਾਂਦਾ।
"ਕੀ ਮੈਂ ਸਿੱਖ ਨ ਗੁਰੂ ਦਾ? ਇਹ ਕੇਹੜਾ ਆਂਹਦਾ?
ਮਮਤਾ ਮੋਹ ਵਿਚ ਅੰਧ ਹੈ ਏਹ ਮੇਰੀ ਮਾਈ।
ਪੁੱਤ ਬਚਾਵਨ ਵਾਸਤੇ ਇਨ ਝੂਠ ਸੁਣਾਈ।
ਮੈਂ ਸਤਿਗੁਰ ਦਾ ਸਿੱਖ ਹਾਂ ਇਹ ਸੱਚੀ ਬਾਣੀ।
ਕਹਿ ਕੇ ਝੂਠ ਨ ਮੂਲ ਮੈਂ ਹੈ ਜਾਨ ਬਚਾਣੀ।
ਸਿੱਖਾਂ ਦੇ ਵਿਚ ਝੂਠ ਨੂੰ ਨਹੀਂ ਬੋਲੇ ਕੋਈ।
ਇਹ ਮਾਈ ਵਿਚ ਮੋਹ ਦੇ ਸ਼ੁਦਾਇਣ ਹੋਈ।
ਘੱਲੋ ਮੈਨੂੰ ਮੋੜ ਕੇ ਹੁਣ ਓਸ ਠਿਕਾਣੇ।
ਕੂੜੀ ਦੁਨੀਆਂ ਹੇਤ ਮੈਂ ਨਹੀਂ ਪ੍ਰਾਣ ਬਚਾਣੇ।
ਸਿੱਖ ਸ਼ਹੀਦੀ ਪਾਇ ਕੇ ਜਿਉਂ ਹੋਰ ਸਿਧਾਰੇ।
ਮੈਂ ਭੀ ਤਿਉਂ ਹੈ ਜਾਵਣਾ ਓਸ ਗੁਰੂ ਦੁਆਰੇ"।
ਸ਼ਾਹ ਅਚੰਭਾ ਹੋ ਗਿਆ ਸੁਣ ਬੋਲੇ ਸੱਚੇ।
ਮਰਨੋਂ ਰਤਾ ਨ ਸੰਗਦੇ ਸਿੱਖਾਂ ਦੇ ਬੱਚੇ।
ਧਰਮ ਇਨ੍ਹਾਂ ਦਾ ਪ੍ਰੇਮ ਹੈ ਅਰ ਪ੍ਰਾਣ ਘੁਮਾਣਾ।
ਸੱਚ ਸਿਦਕ ਅਰ ਧਰਮ ਵਿਚ ਗੁਰਪੁਰ ਨੂੰ ਜਾਣਾ।

## ਸੱਚ ਕਹਿ ਕੇ ਸਦਾ ਦੇ ਸੁਖ ਪਾ ਲਏ

ਪਾਇ ਇਸ਼ਾਰਾ ਸ਼ਾਹ ਦਾ ਜੱਲਾਦਾਂ ਫੜਿਆ।
ਕਤਲਗਾਹ ਵਿਚ ਲਾਲ ਨੂੰ ਦੂਬਾਰਾ ਖੜਿਆ।
ਮੂੰਹੋਂ ਕਹਿ ਗੁਰ ਲਾਲ ਨੇ ਪਾ ਲਈ ਸ਼ਹੀਦੀ।
ਦੁਨੀਆਂ ਨੂੰ ਦਿਖਲਾ ਗਿਆ ਸੱਚ ਪੀਰ ਮੁਰੀਦੀ।
ਚਾਨਣ ਸ੍ਰੀ ਦਸਮੇਸ਼ ਦੇ ਸਿਰ ਆਪ ਕਟਾਇਆ।
ਚਮਕਣ ਨੂੰ ਆਕਾਸ਼ ਵਿਚ ਜਾ ਡੇਰਾ ਪਾਇਆ।
ਉੱਚਾ ਹੋਇਆ ਜਗਤ ਤੋਂ ਸਤਿ ਧਰਮ ਕਮਾ ਕੇ।
ਰੋਸ਼ਨ ਹੋਇਆ ਜਹਾਨ ਵਿੱਚ ਸਿਰ ਤਲੀ ਟਿਕਾ ਕੇ।
ਪਾ ਲੀਤੇ ਸੁਖ ਸਦਾ ਦੇ ਕਹਿ ਸੱਚੀ ਬਾਣੀ।
ਚਾਹੀ ਨਹੀਂ ਅਸੱਤ ਨਾਲ਼ ਪਰ ਜਿੰਦ ਬਚਾਣੀ।
ਗੋਦੀ ਮਾਤਾ ਸਾਹਿਬ ਦੀ ਜਾ ਸੀਸ ਟਿਕਾਇਆ।
ਪੱਲੇ ਬੱਧਾ ਸੱਚ ਨੂੰ ਪਰਲੋਕ ਸਿਧਾਇਆ।



ਦੋਹਿਰਾ॥

*ਬੀਰ ਹਕੀਕਤ ਰਾਇ ਜੁ, ਧੀਰਨ ਸਿਰ ਕੇ ਤਾਜ।*
*ਧਰਮ ਹੇਤ ਤਨੁ ਤਯਾਗ ਕਰ, ਰੱਖੀ ਹਿੰਦ ਕੀ ਲਾਜ।*

# ਹਕੀਕਤ ਰਾਏ ਜੀ ਦੀ ਸ਼ਹਾਦਤ ਤੇ ਧਰਮ ਪਿਆਰ

## ਜਦ ਅੱਖ ਖੁੱਲ੍ਹੀ ਫੁੱਲ ਦੀ, ਪਤਝੜੀ ਸਿਰਿ ਪਰ ਖੜੀ ਸੀ

ਬਾਗ਼ ਮੱਲ ਦੇ ਨੇਤ੍ਰ ਜਯੋਤਿ ਅਰ ਕੌਰਾਂ ਦੀ ਗੋਦੀ ਦੇ ਲਾਲ।
ਸਯਾਲ ਕੋਟ ਪੰਜਾਬ ਭੂਮਿ ਦੇ ਸਿੰਜੇ, ਪਰਮ ਪੁਨੀਤ ਨਿਹਾਲ।
ਮਾਂ ਪਿਉ ਦੇ ਇਕਲੌਤੇ ਪੁੱਤਰ, ਧਰਮ ਸ਼ਕਤਿ ਵਿਚ ਅਤਿ ਬਲਵਾਨ।
ਧਰਮ ਕਰਮ ਦੀ ਸਮਝ ਹਕੀਕਤ ਕਰਕੇ ਪ੍ਰਾਪਤ ਆਤਮ ਗਯਾਨ।
ਬਾਲਕ ਬੁੱਧ ਕੁਮਾਰ ਉਮਰ ਵਿਚ ਧਰੀ ਹਥੇਲੀ ਉੱਪਰ ਜਾਨ।
ਖੇਡ ਜਾਨ ਪਰ ਖੇਡ ਖੇਡ ਗਏ, ਸੱਤਜ ਧਰਮ ਦੀ ਰੱਖੀ ਆਨ।
ਵਿਦਯਾ ਪੜ੍ਹਨੇ ਬੈਠੇ ਸੀ ਮਸਜਿਦ ਵਿਚ ਇਕ ਦਿਨ ਮੁੰਡਿਆਂ ਨਾਲ।
ਆਪਸ ਵਿਚ ਲੜ ਝਗੜ ਪਏ ਸੀ, ਧਰਮੀ ਅਤੇ ਫ਼ਸਾਦੀ ਬਾਲ।
ਮਾਰ ਕੁਟਾਈ ਹੋਣ ਲੱਗੀ ਅਰ ਅੰਤ ਹੋ ਪਏ ਗਾਲੋ ਗਾਲ।
ਮੁਸਲਮਾਨ ਇਕ ਬਾਲਕ ਨੇ ਦੁਰਗਾ ਰਾਣੀ ਨੂੰ ਕੱਢੀ ਗਾਲ।
ਸੁਣ ਕੇ ਖਾਧਾ ਜੋਸ਼ ਧਰਮ ਨੇ, ਬੋਲੇ- "ਲੜਕੇ ਮੂੰਹ ਸੰਭਾਲ।
ਜਿਹੀ ਬਜ਼ੁਰਗ ਫ਼ਾਤਮਾ ਤੇਰੀ ਤੈਸੀ ਸਾਡੀ ਮਾਤ ਜੁਆਲ।
ਸਭ ਦੇ ਵੱਡੇ ਵਡੇਰੇ ਸਮ ਹਨ, ਸਭ ਦਾ ਕਰਨਾ ਚਾਹੀਏ ਮਾਨ।
ਜੈਸਾ ਅਪਣਾ ਦੀਨ ਪਿਆਰਾ, ਤਿਉਂ ਹੀ ਮੇਰਾ ਧਰਮ ਪਛਾਨ"।
ਇਹ ਸੁਣ ਤਮਕ ਖਾਇ ਹੋ ਕ੍ਰੋਧਤ ਬੋਲੇ ਮੁੰਡੇ ਮੁਸਲਮਾਨ।
"ਕਿਉਂ ਉਇ ਹਿੰਦੂ ! ਕੀ ਕਹਿਆ ਈ? ਤੇਰੀ ਸਾਡੀ ਸਮ ਹੈ ਸ਼ਾਨ।
ਤੂੰ ਕਾਫ਼ਰ ਅਰ ਅਸੀਂ ਹਾਂ ਮੁਸਲਿਮ, ਕਿਥੇ ਜ਼ਿਮੀ ਕਿੱਥੇ ਅਸਮਾਨ।
ਤੂੰ ਦੋਹਾਂ ਨੂੰ ਇੱਕ ਬਣਾਵੇਂ, ਇਹ ਕੀ ਓਹ ਮੂਜ਼ੀ ਸ਼ੈਤਾਨ"।
ਰਾੜ ਵਧੀ ਅਰ ਲੜਦੇ-ਲੜਦੇ ਆਏ ਮੌਲਵੀ ਸਾਹਿਬ ਕੋਲ।
ਉਹ ਭੀ ਪੱਕੇ ਦੀਨਦਾਰ ਸਨ, ਭੁੜਥਾ ਹੋ ਗਏ ਸੁਣ ਕੇ ਬੋਲ।

 

ਝਟਪਟਾ ਇਹ ਮਤਾ ਪਕਾਇਆ, ਮੌਲਵੀਆਂ ਦੀ ਮਜਲਸ ਲਾਇ।
ਹਿੰਦੂ ਨੂੰ ਮਰਵਾਓ ਜਾਨੋਂ, ਯਾ ਲਓ ਮੁਸਲਮਾਨ ਬਣਾਇ।
ਗੱਲੋਂ ਚੁੱਕ ਗਲੈਣ ਬਣਾਈ, ਸਭ ਨੇ ਹੋ ਕੇ ਲਾਲੋ ਲਾਲ।
ਬਾਲਕ ਬੋਲ ਪਕੜ ਕੇ ਕੀਤਾ, ਦੀਨ ਮਜ਼੍ਹਬ ਦਾ ਖੜਾ ਸਵਾਲ।
ਫੜ ਕੇ ਹਾਕਮ ਪਾਸ ਪੁਚਾਯਾ, ਫਤਵਾ ਦਿੱਤਾ ਨਾਲ ਸੁਣਾਇ।
ਹੱਤਕ ਕੀਤੀ ਹੈ ਇਸ ਕਾਫ਼ਰ, ਜਾਨੋਂ ਦੇਣਾ ਹੈ ਮਰਵਾਇ।
ਹਾਕਮ ਨੇ ਕਰ ਤਰਸ ਕਿਹਾ, ਡਾਢੀ ਕਰੜੀ ਲੱਗੇ ਸਜ਼ਾਇ।
ਸੂਬੇ ਪਾਸ ਲਾਹੌਰ ਪਹੁੰਚ, ਕਰਵਾਣਾ ਚਾਹੀਏ ਹੱਕ ਨਿਆਇ।
ਮਾਂ ਪਿਉ ਤਰਲੋ ਮੱਛੀ ਹੋ ਹੋ, ਸਭ ਪਹਿ ਰੋ ਰੋ ਹਾੜੇ ਪਾਣ।
ਖਿਮਾਂ ਕਰੋ ਇਸ ਬੱਚੜੇ ਨੂੰ, ਹੈ ਬਾਲਕ ਬੁੱਧ ਉਮਰ ਨਾਦਾਨ।
ਧਰਮ ਦੀਨ ਦੇ ਮਤਲਬ ਦੀ, ਮਾਸੂਮ ਬਾਲ ਕੀ ਜਾਨਣ ਸਾਰ।
ਇੱਕੋ ਜੇਡੇ ਮੁੰਡੇ ਸਨ, ਲੜ ਪਏ ਵਧ ਗਈ ਉਸ ਤੋਂ ਰਾੜ।
ਨਗਰ ਦੇ ਸਿਰ ਕਰਦੇ ਸਾਰੇ, ਜਾ ਕਾਜ਼ੀ ਪਹਿ ਨੱਕ ਘਸਾਨ।
ਨਾਮ ਰੱਬ ਦੇ ਜਾਣ ਦਿਓ, ਨਾ ਐਡਾ ਲੰਮਾ ਕਰੋ ਵਿਧਾਨ।
ਪਰ ਮੁੱਲਾਂ ਅਰ ਕਾਜ਼ੀ ਮੁਫਤੀ, ਕਹਿਣ ਨਹੀਂ, ਇਹ ਬੜਾ ਕਸੂਰ।
ਗਰਦਨ-ਜ਼ਦਨੀ ਲਾਇਕ ਲੜਕਾ, ਜਾਏਗਾ ਲਾਹੌਰ ਜ਼ਰੂਰ।
ਬੰਨ੍ਹ ਤੋਰਿਆ ਧਰਮੀ ਬਾਲਕ, ਸ਼ਹਿਰ ਵਿਚ ਹੋਈ ਹੜਤਾਲ।
ਮਾਈ ਬਾਪ ਹਕੀਕਤ ਦੇ ਅਰ, ਪੈਂਧੇ ਪੈਂਚ ਤੁਰ ਪਏ ਨਾਲ।
ਮਾਂ ਦੇ ਦਿਲ ਵਿਚ ਫਿਰੇ ਛੁਰੀ, ਅਰ ਪਿਉ ਦੀ ਸੁਕਦੀ ਜਾਵੇ ਜਾਨ।
ਇੱਕੋ ਫੁੱਲ ਬਾਗ਼ ਦਾ ਈਸ੍ਰੁਰ ! ਉਹ ਭੀ ਲੱਗਾ ਹੈ ਕੁਮਲਾਨ।
ਸਯਾਲ ਕੋਟ ਤੋਂ ਚਲ ਕੇ ਸਾਰੇ, ਚੌਥੇ ਦਿਨ ਪਹੁੰਚੇ ਲਾਹੌਰ।
ਸੂਬੇ ਪਾਸ ਪੇਸ਼ ਜਦ ਹੋਏ, ਸੁਣ ਕੇ ਭਵੇਂ ਉਦ੍ਹੇ ਭੀ ਤੌਰ।
ਬਾਲ ਮਸੂਮ, ਕਸੂਰ ਰੱਤਾ ਭਰ, ਦੰਡ ਦੇਖ ਦਿਲ ਪਾਣੀ ਹੋਇ।
ਪਰ ਝਗੜਾ ਸੀ ਦੀਨ ਧਰਮ ਦਾ, ਨਯਾਉਂ ਨ ਹੁੰਦਾ ਦਿੱਸੇ ਕੋਇ।
ਮੁਫ਼ਤੀ ਕਾਜ਼ੀ ਸੱਦ ਬਹਾਏ, ਫਤਵਾ ਲਾਓ ਸੋਚ ਵਿਚਾਰ।
ਉਮਰ ਦੇਖ ਅਪਰਾਧੀ ਦੀ, ਕੁਝ ਨਰਮੀ ਦਾ ਚਾਹੀਏ ਵਰਤਾਰ।
ਸੁਣ ਕੇ ਤਿੜਕ ਉੱਠੇ ਅਰ ਬੋਲੇ, ਸ਼ਰ੍ਹਾ ਸ਼ਰੀਅਤ ਦੇ ਇਨਸਾਫ਼।
ਕਾਫ਼ਰ ਨੇ ਬਰਾਬਰੀ ਕੀਤੀ, ਹੋ ਨਹੀਂ ਸਕਦਾ ਕਦੇ ਮੁਆਫ਼।
ਯਾ ਬਹਿ ਨਾਲ ਅਸਾਡੇ ਖਾਵੇ, ਪੜ੍ਹੇ ਕਲਮਾ ਹੋ ਮੁਸਲਮਾਨ।
ਯਾ ਬਸ ਹੁਕਮ ਸ਼ਰ੍ਹਾ ਦੇ ਮੂਜਬ-ਕਤਲ ਕਰਾਓ ਇਸ ਦੀ ਜਾਨ।

ਹੋ ਲਾਚਾਰ ਕਿਹਾ ਸੂਬੇ ਨੇ, ਕਿਉਂ ਲੜਕੇ ਦੱਸ ਕੀ ਪਰਵਾਨ?
ਜਾਨ ਦੇਣ ਦੀ ਮਰਜ਼ੀ ਹੈ? ਯਾ ਹੋਣਾ ਚਾਹੇਂ ਮੁਸਲਮਾਨ?
ਧਰਮਬੀਰ ਝਟ ਕਹੇ, "ਧਰਮ ਤਯਾਗਣ ਨੂੰ ਨਹੀਂ ਕਦੇ ਤਯਾਰ।
ਧਰਮ ਵਾਸਤੇ ਜਾਨ ਜੇ ਜਾਵੇ, ਤਾਂ ਇਸ ਨੂੰ ਰੱਖਣਾ ਨਹੀਂ ਦਰਕਾਰ"।

## ਸੂਬੇ ਦੇ ਲਾਲਚ ਤੇ ਹੀਲੇ

ਸੂਬੇ ਕਿਹਾ, "ਨਾਦਾਨ ਬਾਲ ! ਕੁਝ ਹੋਸ਼ ਨਾਲ ਕਰ ਸੋਚ ਵਿਚਾਰ।
ਫੁੱਲ ਵਾਂਗ ਹੈਂ ਸੋਹਲ ਅਜੇ, ਦੁਨੀਆਂ ਦੀ ਦੇਖੀ ਨਹੀਂ ਬਹਾਰ।
ਐਸ਼ ਅਰਾਮ ਭੋਗ ਅਰ, ਭੋਜਨ ਚੱਖੇ ਭੀ ਨਹੀਂ ਜਗਤ ਮਝਾਰ।
ਜਾਨ ਵਾਸਤੇ ਲੁਕਦੇ ਫਿਰਦੇ, ਧਰਮ ਵੇਚ ਕੇ ਦੁਨੀਆਦਾਰ।
ਤੂੰ ਇਸ ਸੋਹਲ ਕੁਮਾਰ ਉਮਰ ਵਿਚ, ਮੌਤ ਨਾਲ ਕਿਉਂ ਕਰੇਂ ਪਿਆਰ?
ਇਸ ਦੇ ਫੱਟੇ ਫੇਰ ਨ ਉੱਠਣ, ਮੌਤ ਅਜੇਹੀ ਹੈ ਤਲਵਾਰ।
ਮਾਂ ਪਿਉ ਵੇਖ ਵਿਲ੍ਹਕਦੇ ਸਿਰ 'ਤੇ, ਮਿੱਤਰਾਂ ਦੇ ਵੱਲ ਝਾਤੀ ਮਾਰ।
ਇਹ ਸਭ ਸੁਪਨਾ ਹੋ ਜਾਣਗੇ, ਜਦ ਹੋਇਆ ਕਾਤਲ ਦਾ ਵਾਰ।
ਦੌਲਤ, ਮਾਪੇ, ਮਿੱਤਰ, ਨਾਰੀ, ਸਭ ਤੋਂ ਪਿਆਰੀ ਆਪਣੀ ਜਾਨ।
ਹਾਂ ਬੱਚੜੇ ! ਸਭ ਨਸ਼ਟ ਹੋਣਗੇ, ਨਿਕਲੇ ਜਦੋਂ ਸਰੀਰੋਂ ਪ੍ਰਾਨ।
ਕੰਬ ਕਲੇਜਾ ਮੂੰਹ ਨੂੰ ਆਵੇ, ਮੇਰਾ ਤਾਂ ਇਹ ਸੁਣ ਕੇ ਬਾਤ।
ਤੈਂ ਵਰਗੇ ਟੱਬਰ ਦੇ ਦੀਪਕ, ਪਰ ਆ ਜਾਵੇਗੀ ਪਰਭਾਤ।
ਡਰ ਮੌਤੋਂ, ਲੱਗ ਮੇਰੇ ਆਖੇ, ਆ ਪੁੱਤਰ ਮੈਂ ਲਵਾਂ ਬਣਾਇ।
ਦੌਲਤ ਦੇ ਅੰਬਾਰ ਲਗਾ ਕੇ, ਸੁਖ ਜੀਵਨ ਦਾ ਦਿਆਂ ਦਿਖਾਇ।
ਹਾਕਮ ਕਰਾਂ ਇਲਾਕੇ ਉੱਪਰ, ਤੇਰਾ ਸਿੱਕਾ ਦਿਆਂ ਚਲਾਇ।
ਪਰੀਆਂ ਨਾਲ ਕਰਾਵਾਂ ਸ਼ਾਦੀ, ਐਥੇ ਦਿਆਂ ਬਹਿਸ਼ਤ ਭੁਗਾਇ।
ਰਾਮ ਰਹੀਮ ਦੋਇ ਨਹੀਂ ਬੇਟਾ! ਪੜ੍ਹ ਕਲਮਾ ਹੋ ਮੁਸਲਮਾਨ।
ਮੌਤ ਕਸਾਇਣ ਦੇ ਪੰਜੇ ਤੋਂ, ਇਉਂ ਬਚ ਜਾਸੀ ਪਯਾਰੀ ਜਾਨ"।

## ਧਰਮ ਤਿਆਗ ਕੇ ਜਾਨ ਨਹੀਂ ਬਚਾਉਣੀ

ਸੁਣ ਕੇ ਕਿਹਾ ਹਕੀਕਤ ਜੀ ਨੇ, "ਬਾਬਾ ! ਇਹ ਗੱਲ ਹੈ ਮੁਹਾਲ।
ਜਾਨ ਬਚਾ ਕੇ ਧਰਮ ਤਿਆਗਾਂ, ਫਿਰ ਕੀ ਨਾ ਆਵੇਗਾ ਕਾਲ?
ਮੌਤ ਜਿਧਾ ਡਰ ਦੱਸ ਰਹੇ ਹੋ, ਮੇਰਾ ਕੁਝ ਨਾ ਸਕੇ ਗਵਾਇ।
ਇਸ ਦੁਨੀਆਂ ਤੋਂ ਉਸ ਦੁਨੀਆਂ ਵਿਚ, ਇਸ ਨੇ ਦੇਣਾ ਹੈ ਪਹੁੰਚਾਇ।

ਅਸਲ ਹਕੀਕਤ ਕਦੇ ਨ ਮਰਸੀ, ਬਾਹਰੋਂ ਭਾਵੇਂ ਸੁੱਟੋ ਮਾਰ।
ਡੁੱਬਣ ਸੜਨੋਂ ਰਹਿਤ ਆਤਮਾ, ਇਸ ਨੂੰ ਛੁਹ ਨ ਸਕੇ ਤਲਵਾਰ।
ਧਨ ਦੌਲਤ ਇਕ ਤੁੱਛ ਵਸਤੂ ਹੈ, ਇਸ ਨੂੰ ਮੂਰਖ ਕਰਨ ਪਿਆਰ।
ਬੱਦਲ ਛਾਯਾ ਵਾਂਗ ਇਹਦਾ ਹੈ, ਪਲ ਭਰ ਦਾ ਭੀ ਕੀ ਇਤਬਾਰ?
ਦੁਨੀਆਂ ਦੇ ਸੁਖ ਐਸ਼ਾਂ ਭੀ, ਆਤਮ ਸੁਖ ਅੱਗੇ ਤੁਛ ਦਿੱਸਾਣ।
'ਸੁਖ ਦੀ ਖਾਤਰ ਧਰਮ ਤਿਆਗਾਂ,' ਮੈਂ ਐਸਾ ਨਾਹੀਂ ਨਾਦਾਨ।
ਹਾਂ, ਜੇ ਤਰਸ ਪਿਆ ਹੈ ਦਿਲ ਵਿਚ ਦੇਖ ਮੇਰਾ ਰੋਂਦਾ ਪਰਵਾਰ।
ਧਨ ਦਾ ਡੰਡ ਲਗਾਓ ਬੇਸ਼ੱਕ, ਭਰ ਦੇਵਣ ਨੂੰ ਹਾਂ ਤੱਯਾਰ।
ਸਾਂਵੀ ਸੋਨਾ ਤੋਲ ਲਓ ਯਾ ਸਾਂਭ ਲਓ ਸਾਰਾ ਘਰ ਬਾਰ।
ਹਾਜ਼ਰ ਹਾਂ ਇਹ ਡੰਡ ਭਰਨ ਨੂੰ ਧਨ ਤਨ ਤੋਂ ਦੇਈਏ ਵਾਰ।
ਧਰਮ ਗਵਾ ਕੇ ਜੀਉਂਦੇ ਰਹਿਣਾ, ਇਸ ਜੀਵਨ ਪਰ ਸੌ ਫਿਟਕਾਰ।
ਧਰਮ ਹੇਤ ਧਨ ਧਾਮ ਦਿਆਂ ਅਰ ਤਨ ਦੇਣੋਂ ਭੀ ਨਹੀਂ ਇਨਕਾਰ।
ਸੂਬੇ ਨੇ ਸਿਰ ਫੇਰ ਕਿਹਾ 'ਧਨ ਨਾਲ ਨਹੀਂ ਬਚ ਸਕਦੀ ਜਾਨ'।
ਸ਼ਰ੍ਹਾ ਸ਼ਰੀਫ ਦੇਇ ਜੋ ਫ਼ਤਵਾ 'ਮਰ' 'ਯਾ ਹੋ ਜਾ ਮੁਸਲਮਾਨ'।

## ਸੂਬੇ ਨੇ ਕਤਲ ਦਾ ਹੁਕਮ ਦੇਣਾ

ਸਮਝਾਵਨ ਦਾ ਅਸਰ ਨ ਹੋਇਆ, ਭਰਮਾਵਨ ਦੀ ਗਲੀ ਨ ਦਾਲ।
ਲੋਭ ਲਹਿਰ ਵਿਚ ਡੋਬ ਨ ਸੱਕੇ, ਧਰਮੀ ਨਾਉਂ ਥਪੇੜਾਂ ਨਾਲ।
ਦੀਨ ਪੱਖ ਦੇ ਸਾਹਵੇਂ ਆ ਕੇ, ਨਯਾਉਂ ਕਰਨ ਦੀ ਚੱਲੇ ਨ ਚਾਲ।
ਸੂਬੇ ਤਦ ਕਤਲ ਕਰਨ ਹਿਤ, ਭਿਜਵਾਯਾ ਜੱਲਾਦਾਂ ਨਾਲ।
ਕੰਬ ਗਿਆ ਦਿਲ ਖ਼ਲਕਤ ਦਾ, ਪਰ ਕਾਜ਼ੀ ਮੁੱਲਾਂ ਹੋਏ ਸ਼ੇਰ।
ਕੱਛਾਂ ਮਾਰ ਮਨਾਵਣ ਖੁਸ਼ੀਆਂ, ਕਾਫ਼ਰ ਨੂੰ ਕਰ ਲੀਤਾ ਜ਼ੇਰ।
ਕਰ ਸਦਕੇ ਮਾਸੂਮ ਜਿੰਦ ਨੂੰ, ਵਖਤਾਂ ਵਿਚ ਪਾ ਕੇ ਪਰਵਾਰ।
ਸਮਝਣ ਕੰਮ ਸਵਾਬ ਦੀਨ ਦਾ, ਨੇਕੀ ਸਮਝਣ ਖ਼ੂਨ ਗੁਜ਼ਾਰ।

## ਮਾਂ-ਪਿਉ ਦੇ ਹਾੜੇ

ਨਿਕਲੇ ਜਦ ਕਚਹਿਰੀਓਂ ਬਾਹਰ, ਲਿਪਟ ਗਏ ਮਾਈ ਅਰ ਬਾਪ।
ਸਿੱਖਿਆ ਦੇਣ ਲੱਗੇ ਧਰਮੀ ਨੂੰ, ਪੈ ਪੈਰੀਂ ਕਰ-ਕਰ ਵਿਰਲਾਪ।
ਮਾਂ ਆਖੇ ਕਰ ਤਰਸ ਚਾਨਣਾ! ਧੌਲਾ ਝਾਟਾ ਮੇਰਾ ਦੇਖ।
ਕਿਉਂ ਹੱਠ ਕਰਕੇ ਜਾਨ ਗਵਾਏਂ, ਸਾੜ ਨ ਬੱਚਾ ਮੇਰੇ ਲੇਖ।
ਐਸ ਉਮਰ ਵਿਚ ਦਗਾ ਨ ਦੇਵੀਂ, ਪੁੱਤਾ ਠੰਡ ਕਲੇਜੇ ਪਾਇ।
ਮੁਸਲਮਾਨ ਹੋ ਜਿੰਦ ਬਚਾ ਲੈ, ਮਾਂ ਪਾਪਣ 'ਤੇ ਤਰਸ ਕਮਾਇ।

ਦੀਵਾ ਬੁਝ ਗਿਆ ਜੇ ਸਾਡਾ, ਪਿੱਛੇ ਪਾਣੀ ਦੇਸੀ ਕੌਣ?
ਗੋਦੀ ਦੇ ਵਿਚ ਕੌਣ ਬਹੇਗਾ, ਮਾਂ ਕਹਿ ਲਾਡ ਕਰੇਸੀ ਕੌਣ।
ਲੜ ਲਾਈਂ ਤੇ ਤਰਸ ਕਰੀਂ, ਨਾ ਉਸ ਦਾ ਸਿਰ ’ਤੇ ਚੁੱਕੀਂ ਪਾਪ।
ਸੂਹੇ ਅਜੇ ਨ ਮੈਲੇ ਹੋਏ, ਦੇਊਗ ਸਾਰੀ ਉਮਰ ਸਰਾਪ।
ਖਾਹਿ ਹੰਢਾਇ ਨ ਡਿੱਠਾ ਬੱਚਾ, ਕੀਤੇ ਕੋਇ ਨ ਚਾਓ ਮਲ੍ਹਾਇ।
ਕੋਮਲ ਕਲੀ ਫਲੀ ਨਾ ਫੁੱਲੀ, ਜਾਸੀ ਬਿਨ ਖਿੜਿਆਂ ਕੁਮਲਾਇ।
ਪਤੀ ਪ੍ਰੇਮ ਦੀ ਛਾਓਂ ਹੀਣੀ, ਝੋਲੀ ਸੁੰਞੀ, ਗੋਦ ਨ ਲਾਲ।
ਕੌਣ ਤੁਰੇਗਾ ਪਿੱਛੇ ਹੋ ਕੇ, ਜੀ ਪਰਚੇਗਾ ਕਿਸਦੇ ਨਾਲ?
ਪਿਉ ਆਖੇ ਓਇ ਲਾਲ ਨ ਹਠ ਕਰ, ਮੇਰਾ ਹੋਸੀ ਮੰਦਾ ਹਾਲ।
ਬੁੱਢੇ ਵਾਰੇ ਉਮਰ ਕਟੇਗੀ, ਮੇਰੀ ਕਿਸ ਡੰਗੋਰੀ ਨਾਲ?
ਆਪਣਾ ਆਪ ਨਹੀਂ ਜੇ ਪਿਆਰਾ, ਸਾਡੇ ’ਤੇ ਕਰ ਪਰਉਪਕਾਰ।
ਨ ਕਰ ਅੜੀ ਮੁਸਲਮਾਂ ਹੋ ਜਾ, ਜੀਉਂਦਾ ਰਹੁ ਅੱਖਾਂ ਨੂੰ ਠਾਰ।
ਦੁਨੀਆਂ ਦਾ ਕੁਝ ਦੇਖ ਨ ਸੱਕੋਂ, ਮਾਣ ਨ ਚੁੱਕੋਂ ਐਸ਼ ਬਹਾਰ।
ਕਾਹਦੇ ਜੋਗੀ ਉਮਰ ਤੇਰੀ ਹੈ, ਕਰ ਲੈ ਮੌਜ ਅਜੇ ਦਿਨ ਚਾਰ।

## ਧਰਮੀ ਦੇ ਅਚੱਲ ਹਿਰਦੇ ਦੇ ਬੋਲ

ਸੁਣ ਹਾੜੇ ਮਾਂ ਪਿਉ ਦੇ, ਧਰਮੀ ਕਹਿੰਦਾ ਬ੍ਰਿਥਾ ਕਰੋ ਵਿਰਲਾਪ।
ਕੱਚੇ ਹਨ ਸਨਬੰਧ ਜਗਤ ਦੇ, ਸਦਾ ਨ ਨਿਭਣ ਕਦੇ ਭੀ ਸਾਕ।
ਆਤਮ ਸਦਾ ਅਬੰਧ ਰਹੇ, ਦੁਨੀਆਂਚਾਰੀ ਹਨ ਸਾਕ ਸੰਜਾਇ।
ਕੌਣ ਪਿਤਾ ਅਰ ਕੌਣ ਪੁਤ੍ਰ ਹੈ, ਕੌਣ ਭੈਣ ਅਰ ਕੌਣ ਭਰਾਇ?
ਨਾਸਮਾਨ ਮਿੱਟੀ ਦਾ ਪੁਤਲਾ, ਅੱਜ ਨ ਕੱਲ੍ਹ ਹੋ ਜਾਸੀ ਨਾਸ।
ਧਰ ਤਯਾਗ ਜੇ ਜੀਉਣਾ ਲੋੜਾਂ, ਤਦ ਕੀ ਵਧ ਜਾਵਣਗੇ ਸਾਸ?
ਹੁਣ ਡਰ ਕੇ ਜੇ ਜਿੰਦ ਬਚਾਈ, ਤਦ ਭੀ ਟਲ ਨ ਸਕੇਗਾ ਕਾਲ।
ਉਸ ਵੇਲੇ ਕੀ ਯਤਨ ਕਰੋਗੇ, ਮਰੇ ਪੁਤ੍ਰ ਬੀਮਾਰੀ ਨਾਲ?
ਮਾਲਕ ਵੱਲੋਂ ਮੂੰਹ ਭੁਆ ਕੇ, ਪੁੱਤਰ ਨਾਲ ਨ ਕਰੋ ਪਿਆਰ।
ਓਹ ਹੈ ਸਭ ਦਾ ਮਾਲਕ ਪਾਲਕ, ਕੱਚੀ ਪੱਕੀ ਵੱਢਣਹਾਰ।
ਧਨ ਦੌਲਤ ਅਰ ਚੈਨ ਜਗਤ ਦੇ, ਚਾਰ ਦਿਨਾਂ ਦੀ ਮੌਜ ਬਹਾਰ।
ਧਰਮ ਸਹਾਈ ਦੀਨ ਦੁਨੀ ਦਾ, ਉਸ ਤੋਂ ਸਭ ਕੁਝ ਦੇਵਾਂ ਵਾਰ।
ਸੁਖ੍ਹ ਵਾਰਾਂ, ਸੰਪਤ ਨੂੰ ਵਾਰਾਂ, ਵਾਰ ਦਿਆਂ ਉਸ ਤੋਂ ਪਰਵਾਰ।
ਸਦਕੇ ਕਰ ਦਿਆਂ ਜਿੰਦ ਆਪਣੀ, ਪਰ ਨਾ ਤਿਆਗਾਂ ਧਰਮ ਪਿਆਰ।

ਕੂੜੇ ਕੱਚ ਵਿਹਾਝਣ ਚੜ੍ਹੀਏ, ਵੇਚ ਪੱਲਿਓਂ ਸੁੱਚਾ ਲਾਲ।
ਲਖ ਲਾਹਨਤ ਉਸ ਜੀਵੇ 'ਤੇ ਜੇ ਧਰਮ ਨ ਨਿਭਿਆ ਆਪਣੇ ਨਾਲ।
ਰਾਈ ਵਧੇ ਨ ਤਿਲ ਭਰ ਘਟੇ, ਜੋ ਕੁਝ ਲਿਖ ਛੱਡਿਆ ਕਰਤਾਰ।
ਧਰਮਤ ਜਾਂ ਕਿਸ ਜੀਵਨ ਹਿਤ? ਜਿਹ ਪਲ ਭਰ ਦਾ ਨਹੀਂ ਹੈ ਇਤਬਾਰ।
ਕੂੜੇ ਜਗ ਦੀ ਆਸ ਪਰ, ਸਦ ਸੰਗੀ ਧਰਮ ਨ ਤਜਿਆ ਜਾਇ।
ਜਿਸ ਦਰਗਾਹੇ ਨੰਗੇ ਜਾਣਾ, ਓਥੇ ਹੋਸੀ ਧਰਮ ਸਹਾਇ।
ਥਾਪੀ ਦੇ ਸੰਤੋਸ਼ ਕਰੋ ਅਰ, ਚੱਲਣ ਦਿਓ ਨ ਪਾਓ ਰੋਕ।
ਸਦਕੇ ਕਰਕੇ ਜਿੰਦ ਜਵਾਨੀ, ਧਰਮ ਬਚਾਵਾਂ ਛਾਤੀ ਠੋਕ।
ਜਿਸ ਦਾਤੇ ਨੇ ਦਿੱਤਾ ਸੀ, ਉਸ ਸੱਦ ਬੁਲਾਇਆ ਆਪਣੇ ਪਾਸ।
ਉਸ ਦੀ ਸੌਂਪ ਅਮਾਨ ਸ਼ੁਕਰ ਕਰ, ਰੋ ਰੋ ਕੇ ਨ ਹੋਹੁ ਉਦਾਸ।
ਪੁਤ੍ਰ ਪਿਆਰਾ ਪੈਧਾ ਜਾਏ, ਸਾਈਂ ਸੱਚੇ ਦੇ ਦਰਬਾਰ।
ਧੀਰਜ ਨਾਲ ਮੰਨ ਕੇ ਭਾਣਾ, ਹੋਵੋ ਉਸ ਦੇ ਸ਼ੁਕਰ ਗੁਜ਼ਾਰ।
ਨਾਰੀ ਦਾ ਪ੍ਰਿਤਪਾਲਕ ਸਾਈਂ, ਆਪ ਕਰੇਗਾ ਉਸ ਦੀ ਸਾਰ।
ਜਿਸ ਮਾਲਕ ਨੇ ਪੈਦਾ ਕੀਤਾ, ਉਸ ਨੂੰ ਸਾਰੇ ਫਿਕਰ ਵਿਚਾਰ।

## ਧਰਮੀ ਜੀ ਦੀ ਚਲਾਣੇ ਦੀ ਤਿਆਰੀ

ਸਮਾਧਾਨ ਕਰ ਮਾਤ ਪਿਤਾ ਦਾ, ਚੱਲੇ ਬੀਰ ਹਕੀਕਤ ਰਾਇ।
ਧਰਮ ਪੁਰੋਂ ਕੁਰਬਾਨ ਹੋਣ ਨੂੰ, ਕਤਲਗਾਹ ਵਿਚ ਪਹੁਤੇ ਆਇ।
ਮਾਤ ਪਿਤਾ ਵਿਰਲਾਪ ਕਰੇ ਅਰ, ਰੋਵੇ ਖੜਾ ਸਗਲ ਪਰਵਾਰ।
ਅਣ ਮੁਕਲਾਈ ਨਾਰੀ ਰੋਵੇ, ਹਾੜੇ ਪਾਵੇ ਢਾਹੀਂ ਮਾਰ।
ਪੱਥਰ ਢਲ ਢਲ ਪਾਣੀ ਹੋਵਣ, ਅੱਖਾਂ ਲਾਵਨ ਛਹਿਬਰ ਤਾਰ।
ਪਰ ਧਰਮੀ ਦਾ ਅਚੱਲ ਹਿਰਦਾ, ਪਰਬਤ ਸਮ ਨਿਹਚਲ ਰਿਹਾ ਤਿਆਰ।
ਬੈਠ ਗਏ ਏਕਾਂਤ ਸੁਰਤ ਕਰ, ਲਿਵ ਲੀਤੀ ਈਸ਼੍ਵਰ ਵਿਚ ਜੋੜ।
ਆਤਮ ਰਸ ਵਿਚ ਮਗਨ ਹੋ ਗਏ, ਦੁਨੀਆਂ ਦੇ ਬੰਧਨ ਨੂੰ ਤੋੜ।
ਗਰਦਨ ਨਾਲ ਇਸ਼ਾਰਾ ਕੀਤਾ, ਕਾਤਲ ! ਫੜ ਝਬਦੇ ਤਲਵਾਰ।
ਨਾਸ਼ਮਾਨ ਜਗ ਤਿਆਗ ਪਹੁੰਚੀਏ, ਪਰਮ ਪਿਤਾ ਦੀ ਸ਼ਰਨ ਮਝਾਰ।
ਪਾ ਆਗਿਆ ਧਰਮੀ ਦੀ ਕਾਤਲ, ਗਰਦਨ ਉਪਰ ਕੀਤਾ ਵਾਰ।
ਪੰਛੀ ਨਿਕਲ ਅਕਾਸ਼ੀ ਚੜ੍ਹਿਆ, ਧੁਨ ਨਿਕਲੀ ਕਰ ਜੈ ਜੈ ਕਾਰ।
ਛਾਤੀ ਫਟੀ ਭੂਮਿ ਦੀ ਨਿਕਲੀ, ਅੱਖਾਂ ਤੋਂ ਲੋਹੂ ਦੀ ਧਾਰ।
ਮਾਤਮ ਵਰਤ ਗਿਆ ਦੁਨੀਆਂ ਵਿਚ, ਹੋਵਣ ਲੱਗੀ ਹਾਹਾਕਾਰ।

ਧਰਮੀ ਬਾਲਕ ਧਰਮ ਪਾਲ ਕੇ, ਜਾ ਪਹੁੰਚਾ ਸ੍ਵਾਮੀ ਦੇ ਦ੍ਵਾਰ।
ਨਾਮ ਛੋੜ ਗਿਆ ਦੁਨੀਆਂ ਅੰਦਰ, ਸਦ ਜੀਵਨ ਦੀ ਕਰਕੇ ਕਾਰ।
'ਧਰਮੀ' ਪਦ ਲੈ ਸੁਰਪੁਰ ਪਹੁੰਚੇ, ਹਿੰਦੂ ਧਰਮ ਦੀ ਰੱਖੀ ਆਨ।
ਤਾਰੇ ਵਾਂਗਰ ਦਮਕਨ ਹਿਤ, ਜਾ ਟਿਕੇ ਹਕੀਕਤ ਉੱਚ ਸਥਾਨ।
ਹੋਇ ਸੁਰਖਰੂ ਪੈਧੇ ਪਹੁੰਚੇ ਸਾਈਂ ਸੱਚੇ ਦੇ ਦਰਬਾਰ।
ਨਾਮ ਪਵਿੱਤਰ ਯਾਦ ਰੱਖਣ ਹਿਤ, ਰਹੇ ਬਿਰਾਜ ਲਾਹੌਰ ਮਝਾਰ।
ਚਮਕੇ ਸਦਾ ਸਮਾਧ ਆਪ ਦੀ, ਦਰਸ਼ਨ ਕਰ ਕਰ ਆਵੇ ਯਾਦ।
ਧਰਮ ਪੁਰੋਂ ਕੁਰਬਾਨ ਹੋਇ ਇਉਂ, ਮਾਂ ਪਿਉ ਦੀ ਧਰਮੀ ਔਲਾਦ।

## ਮਨ ਨੂੰ ਪੁੱਛਣਾ

ਪਾਪੀ ਤੇ ਅਪਰਾਧੀ ਹਿਰਦੇ, ਕੰਬਣ ਸੁਣ ਧਰਮੀ ਦੀ ਕਾਰ।
ਕਾਮ ਕ੍ਰੋਧ ਅਰ ਲੋਭ ਮੋਹ ਵਿਚ, ਜੂਏ ਜਨਮ ਲਿਆ ਜਿਨ ਹਾਰ।
ਨਾਮ ਮਾਤ੍ਰ ਦੇ ਧਰਮ ਪਿਆਰ ਪਰ, ਆਪਣੇ ਜੀ ਵਿਚ ਪਏ ਵਿਚਾਰ।
ਮਾਨੁਖ ਦੇਹੀ ਮਹਾਂ ਅਮੋਲਕ, ਮਦ ਮਤਸਰ ਵਿਚ ਛੱਡੀ ਗੁਜ਼ਾਰ।
ਧਰਮ ਰਾਜ ਦੀ ਉੱਚ ਕਚਹਿਰੀ, ਦੁੱਧੋਂ ਪਾਣੀ ਲਏ ਨਿਤਾਰ।
ਪਾਪ ਕਮੱਤੇ ਉੱਘੜ ਜਾਸਨ, ਪੋਚਾ ਪਏ ਨ ਚਲੇ ਟਪਾਰ।
ਪੁੱਤਰ ਨਾਰੀ ਸਾਕ ਕਬੀਲੇ, ਪਹਿਰਾ ਦੇਣ ਨ ਜਾਂਦੀ ਵਾਰ।
ਕਰਮ ਕਮਾਏ ਪੱਲੇ ਪੈਂਦੇ, ਕੰਮ ਨ ਆਵੇ ਧਨ ਬਲਕਾਰ।
ਤਾਂ ਤੇ ਹੇ ਮਨ ! ਕਪਟ ਤਿਆਗ ਕੇ, ਕਰੀਂ ਸਚਾਈ ਅੰਗੀਕਾਰ।
ਜਿਸ ਦੇ ਬਲ ਦਰਗਾਹੇ ਜਾ ਕੇ, ਹੋਵੇ ਆਦਰ ਅਰ ਸਤਕਾਰ।
ਸੱਚੇ ਪਿਤਾ ! ਸੱਚਾਈ ਬਖਸ਼ੀਂ, ਦੇਵੀਂ ਸੱਚ ਧਰਮ ਦਾ ਪਯਾਰ।
ਪਾਪ ਕਪਟ ਛਲ ਛਿਦ੍ਰ ਤੋਂ, ਮਨ ਮੂਰਖ ਨੂੰ ਲਈਂ ਨਿਵਾਰ।



*ਨੋਟ- ਸ਼ਾਹਕਾਕੂ ਮੁਸਲਮਾਨ ਦਰਵੇਸ਼ ਨੇ ਵੀ ਮੁੱਲਾਂ ਕਾਜ਼ੀਆਂ ਨੂੰ ਏਸ ਅਨੀਤ ਤੋਂ ਠਾਕਿਆ ਤੇ ਕਿਹਾ ਕਿ ਤੁਸੀਂ ਏਸ ਗਰੀਬ ਤੇ ਅਨਿਆਇ ਨਾ ਕਰੋ, ਨਹੀਂ ਤਾਂ ਤੁਹਾਡਾ ਖੁਰਾ ਖੋਜ ਹੰਕਾਰ ਮਲੀਆਮੇਟ ਹੋ ਜਾਵੇਗਾ ਪਰ ਇਹ ਕੁਝ ਨਾ ਮੰਨੇ ਤੇ ਏਹ ਸਾਕਾ ੧੧ ਮੁਹਰਮ ੧੧੦੦ ਹਿੱਜਰੀ ਮੁਤਾਬਿਕ ੧੮੦੦ ਬਿਕ੍ਰਮੀ ਨੂੰ ਵਰਤ ਗਿਆ ਤੇ ੧੮੧੦ ਵਿਚ ਸਰਦਾਰ ਹਰੀ ਸਿੰਘ ਨੇ ਸ਼ਾਹਕਾਕੂ ਦੇ ਵਾਕ ਨੂੰ ਪੂਰਾ ਕਰ ਦਿੱਤਾ।*

ਦੋਹਿਰਾ॥

*ਧਰਮ ਧੁਜਾ ਫਹਿਰਾ ਗਏ, ਕਰ ਕੁਰਬਾਨ ਸਰੀਰ।*
*ਜਗ ਪ੍ਰਸਿੱਧ ਅੱਜ ਹੋ ਰਹੇ, ਦੀਪ ਸਿੰਘ ਬਲਬੀਰ।*

## ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ

### ਖਾਲਸੇ ਦਾ ਪ੍ਰਣ

ਬਾਬਾ ਦੀਪ ਸਿੰਘ ਗੁਰੂ ਪਯਾਰੇ। ਮਿਸਲ ਸ਼ਹੀਦ ਬਨਾਵਣ ਹਾਰੇ।
ਅਰ ਬਾਬਾ ਗੁਰੁਬਖਸ਼ ਮ੍ਰਿਗਿੰਦ। ਉਕਤ ਮਿਸਲ ਦੇ ਚਾਨਣ ਇੰਦ।
ਸ੍ਰੀ ਕਲਗੀਧਰ ਪੰਥ ਸਹਾਈ। ਤਿਨ੍ਹਾਂ ਸੰਗ ਬਹੁ ਉਮਰ ਲੰਘਾਈ।
ਸ੍ਰੀ ਗੁਰੂ ਜਿੱਥੇ ਜੁੱਧ ਮਚਾਂਦੇ। ਤੇਗ ਪਕੜ ਏਹ ਦੋਨੋਂ ਜਾਂਦੇ।
ਕਲਗੀਧਰ ਜਦ ਦੱਖਣ ਗਏ। ਇਹ ਦੋਨੋਂ ਤਦ ਪਿੱਛੇ ਰਹੇ।
ਜਦ ਫਿਰ ਬਾਬਾ ਬੰਦਾ ਆਯਾ। ਸ਼ੇਰ ਖਾਲਸਾ ਆਣ ਜਗਾਯਾ।
ਤਦ ਏਹ ਦੋਨੋਂ ਰਲਕੇ ਨਾਲ। ਕਰਦੇ ਰਹੇ ਜੁੱਧ ਬਹੁ ਕਾਲ।
ਬਾਬਾ ਦੀਪ ਸਿੰਘ ਫਿਰ ਆਕੇ। ਵਿੱਚ ਦਮਦਮੇ ਆਸਣ ਲਾਕੇ।
ਗੁਰੂ ਬਾਣੀ ਕਰਦੇ ਪਰਚਾਰ। ਗੁਰੂ ਗ੍ਰੰਥ ਜੀ ਕਰਨ ਉਤਾਰ।
ਵਡੇ ਵਡੇ ਜੋ ਗੁਰੂ ਦੁਆਰੇ। ਸਭ ਥਾਈਂ ਭੇਜੇ ਅਸਵਾਰੇ।
ਬਾਬਾ ਗੁਰਬਖਸ਼ ਸਿੰਘ ਪਯਾਰੇ। ਰਹਿੰਦੇ ਆਨੰਦ ਪੁਰੇ ਮਝਾਰੇ।
ਗੁਰਬਾਣੀ ਦਾ ਜਾਪ ਜਪਾਂਦੇ। ਉਪਦੇਸ਼ਾਂ ਦਾ ਮੀਂਹ ਵਸਾਂਦੇ।

ਦੋਹਿਰਾ॥

*ਅਹਿਮਦ ਸ਼ਾਹ ਦੁਰਾੱਨੀਆ ਆ ਕੇ ਵਿਚ ਪੰਜਾਬ।*
*ਭੜਥੂ ਪਾਯਾ ਜ਼ੁਲਮ ਦਾ, ਝੱਲੇ ਕੋਈ ਨਾ ਤਾਬ।*

ਸ੍ਰੀ ਅੰਮ੍ਰਿਤਸਰ ਜੀ ਗੁਰ ਦ੍ਵਾਰਾ। ਆ ਇਸ ਨੇ ਬਹੁ ਪਾਪ ਗੁਜ਼ਾਰਾ।
ਮੰਦਰ ਦੀ ਬੇਅਦਬੀ ਕਰੇ। ਖੌਫ ਕਿਸੇ ਦਾ ਮੂਲ ਨ ਧਰੇ।
ਬਾਬਾ ਦੀਪ ਸਿੰਘ ਜੀ ਪਿਆਰੇ। ਬੈਠੇ ਸੇ ਦਮਦਮੇ ਮਝਾਰੇ।
ਜਦ ਸੁਣਿਆ ਜ਼ੁਲਮਾਂ ਦਾ ਹਾਲ। ਜੀ ਵਿਚ ਆਇਆ ਬੜਾ ਉਬਾਲ।
ਉਸੇ ਸਮੇਂ ਕਰ ਲਏ ਤਿਆਰੇ। ਕਾਰਜ ਹੋਰ ਵਿਸਾਰੇ ਸਾਰੇ।
ਅੰਮ੍ਰਿਤਸਰ ਵੱਲ ਕੀਤੀ ਧਾਈ। ਰਸਤੇ ਵਿਚ ਇਹ ਸੱਦ ਸੁਣਾਈ।

'ਜਿਨ ਜਿਨ ਹੋਣਾ ਹੋਇ ਸ਼ਹੀਦ। ਕਲਗੀਧਰ ਦੇ ਪ੍ਰੇਮ ਮੁਰੀਦ।
ਨਾਲ ਅਸਾਡੇ ਚਲਿਆ ਆਵੇ। ਧਰਮ ਹੇਤ ਸਿਰ ਭੇਟ ਕਰਾਵੇ'।

ਦੋਹਿਰਾ॥

*ਦੋਹੀ ਸੁਣ ਕੇ ਧਰਮ ਦੀ, ਜਾਗਯਾ ਪੰਥ ਪਿਆਰ।*
*ਸੂਰਾ ਸਿਰ ਬਲੀ ਦੇਣ ਨੂੰ, ਜੁੜਿਆ ਪੰਜ ਹਜ਼ਾਰ।*

ਏਧਰ ਸੈਨਾ ਜੁੜੀ ਦੁਰਾਨੀ। ਸਿੰਘਾਂ ਦੀ ਜੋ ਦੁਸ਼ਮਨ ਜਾਨੀਂ।
ਦਲ ਕਾਲੇ ਬਾਦਲ ਵਤ ਛਾਏ। ਖਾਲੀ ਕੋਈ ਨ ਥਾਉਂ ਦਿਸਾਏ।
ਅੰਮ੍ਰਿਤਸਰੋਂ ਗੋਲ੍ਹਵੜ ਤੋੜੀ। ਛੇ ਕੋਹਾਂ ਵਿਚ ਸੈਨਾ ਜੋੜੀ।
ਸਿੰਘ ਸੂਰਮੇ ਪੰਜ ਹਜ਼ਾਰ। ਤੁਰਕਾਂ ਦਾ ਕੁਝ ਪਾਰ ਨਾ ਵਾਰ।
ਪਰ ਸ੍ਰੀ ਗੁਰ ਫੌਜਾਂ ਦਾ ਵਾਲੀ। ਧਰਮ ਕਲਾ ਜਿਨ ਬੰਨ੍ਹ ਬਹਾਲੀ।
ਬੀਰਾਂ ਦੇ ਹਿਰਦੇ ਵਿਚ ਵੱਸੇ। ਫਿਰ ਰਣ ਵਿਚੋਂ ਕੇਹੜਾ ਨੱਸੇ।
ਚੱਲ ਪਈ ਓੜਕ ਤਲਵਾਰ। ਗੋਲ੍ਹਵਾੜ ਦੇ ਲਾਗੇ ਵਾਰ।
ਬਾਬਾ ਜੀ ਹੋ ਗਏ ਦਲੇਰ। ਕਹਿੰਦੇ, ਸਿੰਘੋ ! ਬਣਨਾ ਸ਼ੇਰ।
ਸਫਾਂ ਚੀਰਦੇ ਤੁਰਦੇ ਆਣਾ। ਅੰਮ੍ਰਿਤਸਰ ਚਲ ਦਰਸ਼ਨ ਪਾਣਾ।
ਐਥੋਂ ਛੀ ਕੋਹਾਂ ਦੀ ਵਾਟ। ਲੰਘ ਦਿਖਾਣਾ ਔਘਟ ਘਾਟ।
ਸਿੰਘਾਂ ਸੂਤ ਲਈ ਤਲਵਾਰ। ਲੱਗੇ ਕਰਨ ਦੁਸ਼ਟ ਸੰਘਾਰ।
ਬਿਜਲੀ ਵਾਂਗ ਕਰੇਂਦੇ ਧਾਈ। ਤੁਰਕ ਰਕਤ ਦੀ ਨਦੀ ਵਗਾਈ।
ਦੋ ਕੋਹਾਂ ਦੇ ਵਿਚ ਦਰਿਆਇ। ਲੋਹੂ ਦਾ ਇਕ ਦੇਣ ਵਹਾਇ।
ਸਿਰ ਤੁਰਕਾਂ ਦੇ ਰੁੜ੍ਹਦੇ ਫਿਰਦੇ। ਧੜ ਹੀ ਧੜ ਰਹਿ ਗਏ ਚੁਗਿਰਦੇ।
ਦੋ ਕੋਹਾਂ ਵਿਚ ਧਰਤੀ ਸਾਰੀ। ਮੁਰਦੇ ਕਰਕੇ ਫੌਜ ਖਿਲਾਰੀ।
ਗੱਜਦੇ ਆਵਨ ਦੂਲੇ ਸ਼ੇਰ। ਲਾਈ ਜਾਵਨ ਤੁਰਕਾਂ ਢੇਰ।

## ਪ੍ਰਣ ਅਪਣਾ ਨਹੀਂ ਦਿਲੋਂ ਭੁਲਾਯਾ

ਦੋਹਿਰਾ॥

*ਲੜਦੇ ਮਰਦੇ ਮਾਰਦੇ, ਲੋਹੂ ਨਦੀ ਵਹਾਇ।*
*ਸ੍ਰੀ ਗੁਰੂ ਦ੍ਵਾਰੇ ਰਾਮਸਰ, ਲਾਗੇ ਪਹੁੰਚੇ ਆਇ।*

ਏਥੇ ਫੌਜ ਜੁੜੀ ਸੀ ਭਾਰੀ। ਸਿੰਘਾਂ ਦੀ ਜਿਨ ਵਾਗ ਖਲ੍ਹਾਰੀ।
ਤੁਰਕਾਂ, ਸਿੰਘ ਦਾ ਘਮਸਾਣ। ਬਹੁਤੇ ਲੱਥੇ ਲੋਹੂ ਘਾਣ।
ਪੰਜ ਹਜ਼ਾਰੀ ਸ਼ਾਹ ਜਮਾਲ। ਆ ਜੁੱਟਾ ਬਾਬਾ ਜੀ ਨਾਲ।
ਕੱਲੇ ਕੱਲੇ ਕਰਨ ਲੜਾਈ। ਲਾਂਭੇ ਸਾਰੀ ਫੌਜ ਹਟਾਈ।

ਇਕ ਦੂਏ ਪਰ ਵਾਰ ਚਲਾਵਨ। ਆਪਣਾ ਆਪਣਾ ਦਾਉ ਬਚਾਵਨ।
ਓੜਕ ਪੈ ਦੋਹਾਂ ਦੇ ਵਾਰ। ਦੋਹਾਂ ਦੇ ਸਿਰ ਗਏ ਉਤਾਰ।
ਸ਼ਾਹ ਜਮਾਲ ਨੇ ਦਿੱਤੀ ਜਾਨ। ਡਿੱਗ ਪਿਆ ਹੋ ਲਹੂ ਲੁਹਾਨ।
ਬਾਬਾ ਜੀ ਭੀ ਹੋਏ ਸ਼ਹੀਦ। ਕਲਗੀਧਰ ਦੇ ਸੱਚ ਮੁਰੀਦ।
ਵਾਜ ਇਕ ਦੂਰੋਂ ਉੱਚੀ ਆਈ। ਬਾਬਾ ਜੀ ਕਰ ਗਏ ਚੜ੍ਹਾਈ।
ਹਾ ! ਹਾ ! ਇਹ ਕੀ ਕਾਰਾ ਭਿਆ। ਬਚਨ ਇਨ੍ਹਾਂ ਦਾ ਐਵੇਂ ਗਿਆ।
ਮਰਨਾ ਸੀ ਅੰਮ੍ਰਿਤਸਰ ਜਾ ਕੇ। ਹਰਿਮੰਦਰ ਦਾ ਦਰਸ਼ਨ ਪਾ ਕੇ।
ਬਾਬਾ ਜੀ ਨੇ ਹੱਥ ਹਿਲਾਯਾ। 'ਪ੍ਰਣ ਆਪਣਾ ਨਹੀਂ ਅਸਾਂ ਭੁਲਾਇਆ'।
ਸਿਰ ਫੜਿਆ ਇਕ ਹੱਥ ਮਝਾਰ। ਦੂਜੇ ਹੱਥ ਫੜੀ ਤਲਵਾਰ।
ਪ੍ਰੇਮੀ ਪੈਰ ਪਏ ਫਿਰ ਚੱਲ। ਸ੍ਰੀ ਹਰਿਮੰਦਰ ਪਿਆਰੇ ਵੱਲ।
ਖੜਗ ਕਰੇ ਤੁਰਕਾਂ ਪਰ ਵਾਰ। ਪੈਰ ਤੁਰਨ ਗੁਰੂ ਗਲੀ ਮਝਾਰ।
ਇਸੇ ਦਸ਼ਾ ਵਿਚ ਕੇਈ ਮਾਰੇ। ਆ ਪਹੁੰਚੇ ਆਪਣੇ ਗੁਰਦੁਆਰੇ।
ਦੱਖਣ ਦੀ ਨੁੱਕਰ ਪਰ ਆ ਕੇ। ਹਰਿਮੰਦਰ ਦਾ ਦਰਸ਼ਨ ਪਾ ਕੇ।
ਪ੍ਰਾਣ ਸਰੀਰੋਂ ਹੋਇ ਨਿਆਰੇ। ਜਾ ਪਹੁੰਚੇ ਗੁਰਪੁਰੀ ਮਝਾਰੇ।

**ਦੋਹਿਰਾ॥**

***ਧਰਮ ਪਾਲ ਪ੍ਰਣ ਪਾਲਿਆ, ਕੀਤਾ ਜੁੱਧ ਅਪਾਰ।***
***ਫਤਿਹ ਗਜਾ ਕੇ ਅੰਤ ਦੀ ਗੁਰ ਪੁਰ ਗਏ ਸਿਧਾਰ।***

**ਚੌਪਈ॥**

ਏਧਰ ਬੀਰ ਖਾਲਸੇ ਸਾਰੇ। ਲੜੇ ਮਰੇ ਬਹੁ ਦੁਸ਼ਮਨ ਮਾਰੇ।
ਓੜਕ ਕਰਕੇ ਹੱਲਾ ਭਾਰਾ। ਗਾਜਰ ਵਾਂਗ ਖੇਤ ਸਭ ਮਾਰਾ।
ਨੱਸ ਤੁਰੇ ਦੁੱਰਾਨੀ ਸੂਰੇ। ਖਾਲਸਾ ਦਲ ਨੇ ਕੀਤੇ ਮੂਹਰੇ।
ਫਤਹਿ ਖਾਲਸੇ ਦੇ ਹੱਥ ਆਈ। ਤੁਰਕ ਫੌਜ ਸਭ ਮਾਰ ਭਜਾਈ।
ਪੈਰ ਸਿਰਾਂ ਪਰ ਧਰ ਕਰ ਨੱਠੇ। ਤੋਬਾ ਕਰਦੇ ਹੋ ਕੇ ਕੱਠੇ।
ਬਾਬਾ ਸਿੱਖ ਬੜੇ ਬਲਬੀਰ। ਮੋਏ ਜਾਣ ਸਫਾਂ ਨੂੰ ਚੀਰ।
ਸਿਰ ਧਰ ਤਲੀ ਗਲੀ ਵਿਚ ਆਵਣ। ਫਿਰ ਕਈਆਂ ਨੂੰ ਮਾਰ ਮੁਕਾਵਣ।
ਸਿੰਘਾਂ ਦਾ ਰਣਜੀਤ ਨਗਾਰਾ। ਵੱਜ ਗਿਆ ਆਕਾਸ਼ ਮਝਾਰਾ।



**ਦੋਹਿਰਾ॥**

*ਬਾਬਾ ਜੀ ਸਿਰ ਵਾਰ ਕੇ ਰਖੀ ਧਰਮ ਦੀ ਆਨ।*
*ਐਸੇ ਬੀਰਾਂ ਨਾਲ ਹੀ ਚਮਕ ਰਿਹਾ ਅਸਮਾਨ।*

## ਬਾਬਾ ਗੁਰਬਖਸ਼ ਸਿੰਘ ਜੀ ਦੀ ਸ਼ਹਾਦਤ
## ਖਾਲਸਾ ਜੀ ਨੇ ਜਾਨਾਂ ਵਾਰ ਕੇ ਵੀ ਸ੍ਰੀ ਹਰਿਮੰਦਰ ਜੀ ਦੀ ਸੇਵਾ ਕੀਤੀ

ਗਿਲਜ਼ਈਆਂ ਨੇ ਭਾਂਜ ਖਾਇ ਕੇ। ਸਿੰਘਾਂ ਪਾਸੋਂ ਸਿਰ ਸਿਕਾਇ ਕੇ।
ਦੂਰ ਦੁਰੇਡੇ ਡੇਰੇ ਪਾਏ। ਓਹਲੇ ਹੋ ਕੇ ਸ਼ੁਕਰ ਮਨਾਏ।
ਏਸ ਜੰਗ ਦੀ ਉੱਡ ਅਵਾਈ। ਸਾਰੇ ਪੰਥ ਵਿਖੇ ਪ੍ਰਗਟਾਈ।
ਬਾਬਾ ਸ੍ਰੀ ਗੁਰਬਖਸ਼ ਮ੍ਰਿਗਿੰਦ। ਆਨੰਦ ਪੁਰ ਵਿਚ ਥਿਰੇ ਅਨੰਦ।
ਧਰਮ ਜੁੱਧ ਦੀ ਪਹੁੰਚੀ ਸੋਇ। ਉੱਠੇ ਤੁਰਤ ਉਤਾਵਲ ਹੋਇ।
ਪੰਥ ਪਿਆਰੇ ਕਰਨ ਤਿਆਰ। ਚਲੋ ਸਿੰਘੋ ! ਹੁਣ ਧਰਮ ਪਿਆਰ।
ਅੰਮ੍ਰਿਤਸਰ ਵਿਚ ਚੱਲ ਦਿਖਾਈਏ। ਦੁਸ਼ਮਨ ਮਾਰ ਸ਼ਹੀਦੀ ਪਾਈਏ।
ਕੱਠੇ ਹੋਇ ਸੂਰਮੇ ਆਏ। ਅੰਮ੍ਰਿਤਸਰ ਆ ਡੇਰੇ ਪਾਏ।
ਗਿਲਜ਼ਈਆਂ ਨੂੰ ਰਾਤੋ ਰਾਤ। ਆਣ ਦਬਾਯਾ ਵਾਂਗ ਅਫ਼ਾਤ।
ਦਿਨੇ ਨ ਕੋਈ ਹੋਯਾ ਜੰਗ। ਸ਼ਬ ਖੂਨਾਂ ਵਿਚ ਕੀਤੇ ਤੰਗ।
ਗਿਲਜ਼ਈਆਂ ਅਹਿਮਦਸ਼ਾਹ ਵੱਲ। ਲਿਖਿਆ ਫੌਜ ਵਧੇਰੀ ਘੱਲ।
ਲੜ ਏਹਨਾਂ ਨੂੰ ਹੱਥ ਵਿਖਾਈਏ। ਹੋਇ ਸੁਰਖਰੂ ਘਰ ਨੂੰ ਜਾਈਏ।

**ਦੋਹਿਰਾ॥**

*ਅਹਿਮਦ ਸ਼ਾਹ ਨੇ ਭੇਜਿਆ ਕਈ ਹਜ਼ਾਰ ਸਵਾਰ।*
*ਦਾਰੂ ਅਤੇ ਬਰੂਦ ਦਾ ਕੋਈ ਨਾ ਪਾਰਾਵਾਰ।*

ਸਾਹਵੇਂ ਹੋ ਕੇ ਛਿੜੀ ਲੜਾਈ। ਗਿਲਜ਼ਈਆਂ ਨੇ ਤੋਪ ਚਲਾਈ।
ਖੜ ਖੜਾਕ ਅਰ ਧੂੰਆਂਧਾਰ। ਚਹੁੰ ਪਾਸੀਂ ਹੋਇਆ ਅੰਧਿਆਰ।
ਤੁਰਕ ਫੌਜ ਉੱਤੇ ਕਈ ਹਜ਼ਾਰ। ਏਧਰ ਗਿਣਤੀ ਦੇ ਸਰਦਾਰ।
ਓਧਰ ਤੋਪਾਂ ਅਤੇ ਬੰਦੂਕਾਂ। ਏਧਰ ਕੇਵਲ ਉਂਗਲ ਫੂਕਾਂ।
ਐਪਰ ਏਧਰ ਧਰਮ ਪਿਆਰ। ਓਧਰ ਕੇਵਲ ਸੀ ਬਲਕਾਰ।
ਕਲਗੀਧਰ ਦੇ ਸੱਚ ਮੁਰੀਦ। ਆਏ ਘਰਾਂ ਤੋਂ ਹੋਣ ਸ਼ਹੀਦ।
"ਜੈ ਹੋਵੇ ਯਾ ਜਾਵੇ ਜਾਨ"। ਦੋਵੇਂ ਗੱਲਾਂ ਜੀ ਵਿਚ ਠਾਨ।

ਜੈ ਹੋਈ ਤਾਂ ਹੋਸੀ ਮੋਦ। ਮਰਿਆਂ ਮਾਤਾ ਜੀ ਦੀ ਗੋਦ।
ਇਹ ਸੰਕਲਪ ਸਰੇਸ਼ਟ ਧਾਰ। ਸੂਤ ਲਈ ਸਿੰਘਾਂ ਤਲਵਾਰ।
ਨੇਜ਼ੇ ਗੋਲੀ ਖਾਈ ਜਾਂਦੇ। ਵੈਰੀ ਮਾਰ ਮੁਕਾਈ ਜਾਂਦੇ।
ਜਿਉਂ ਜਿਉਂ ਸਿੰਘ ਸ਼ਹੀਦੀ ਪਾਵਣ। ਤਿਉਂ ਤਿਉਂ ਬਾਕੀ ਵਧ ਕੇ ਆਵਣ।
ਡਰ ਜਾਨਾਂ ਦੇ ਦਿਲੋਂ ਭੁਲਾਏ। ਤਲੀਆਂ ਉੱਪਰ ਸੀਸ ਟਿਕਾਏ।

## ਵਾਹ ਸਿੰਘਾ ! ਤੇਰੀ ਧੰਨ ਕਮਾਈ

**ਦੋਹਿਰਾ॥**

***ਪੰਥ ਰਤਨ ਗੁਰਬਖਸ਼ ਸਿੰਘ ਫੜ ਬਾਂਕੀ ਤਲਵਾਰ।***
***ਤਖਤ ਅਕਾਲ ਪਿਛਾਵੜੇ ਆਏ ਜੁੱਧ ਮਝਾਰ।***

**ਚੌਪਈ॥**

ਖੜਗ ਦੁਧਾਰੀ ਚੱਲੇ ਐਸੀ। ਆਕਾਸ਼ਾਂ ਵਿਚ ਬਿਜਲੀ ਜੈਸੀ।
ਜਿਸ ਗਰਦਨ ਦੇ ਪਾਸੋਂ ਜਾਵੇ। ਸਿਰ ਉਸ ਦਾ ਲਾਹ ਕੇ ਲੈ ਆਵੇ।
ਜਿਉਂ ਵੱਢਣ ਲੱਗੇ ਇਕ ਸਾਹੇ। ਕਈ ਹਜ਼ਾਰਾਂ ਆਹੂ ਲਾਹੇ।
ਸਤਿ ਸ੍ਰੀ ਅਕਾਲ ਜੈਕਾਰੇ। ਸਿੰਘ ਗਜਾਵਣ ਵਾਰੋ ਵਾਰੇ।
ਭਾਈ ਜੀ ਦਾ ਦੇਖਣ ਵਾਰ। ਦੁਸ਼ਮਨ ਭੀ ਜਾਵਣ ਬਲਿਹਾਰ।
ਵਾਹ ਸਿੰਘਾ ! ਤੇਰੀ ਧੰਨ ਕਮਾਈ। ਧੰਨ ਜਣੇਂਦੀ ਤੇਰੀ ਮਾਈ।
ਪੱਟਾਂ ਦੇ ਵਿਚ ਛੇਕ ਪਏ ਹਨ। ਲਹੂ ਫੁਹਾਰੇ ਚੱਲ ਰਹੇ ਹਨ।
ਛਣਿਆ ਸਰੀਰ ਗੋਲੀਆਂ ਨਾਲ। ਫਿਰ ਮੱਠੀ ਨਹਿੰ ਹੋਵੇ ਚਾਲ।
ਜਿਉਂ ਜਿਉਂ ਅੰਤ ਨਜ਼ੀਕੇ ਆਵੇ। ਤਿਉਂ ਤਿਉਂ ਬਹੁਤੇ ਆਹੂ ਲਾਹਵੇ।

**ਦੋਹਿਰਾ॥**

***ਲੜਦੇ ਲੜਦੇ ਸਿੰਘ ਜੀ ਹੋਏ ਠੰਢੇ ਸੀਤ।***
***ਅੰਤ ਸਮੇਂ ਤਕ ਨਿਭ ਗਈ, ਧਰਮ ਜੁੱਧ ਦੀ ਪ੍ਰੀਤ।***

**ਚੌਪਈ॥**

ਇਕ ਹੱਥ ਖੜਗ ਦੂਏ ਹੱਥ ਢਾਲ। ਹੋਈ ਬੰਦ ਘੜੀ ਦੀ ਚਾਲ।
ਵੈਰੀ ਦੀ ਛਾਤੀ ਵਿਚ ਵੜੀ। ਖੜਗ ਰਹਿ ਗਈ ਓਥੇ ਖੜੀ।
ਧਰਤੀ ਪਰ ਡਿੱਗੇ ਚੌਫਾਲ। ਕਹਿੰਦੇ ਸਤਿ ਸ੍ਰੀ ਅਕਾਲ।
ਟੁੱਟ ਗਿਆ ਹਿੰਮਤ ਦਾ ਤਾਰਾ। ਜਾ ਟਿਕਿਆ ਗੁਰ ਧਾਮ ਮਝਾਰਾ।
ਧਰਮ ਜੁੱਧ ਵਿਚ ਪ੍ਰਾਣ ਘੁਮਾ ਕੇ। ਵੈਰੀ ਦਲ ਅਣਗਿਣਤ ਮੁਕਾ ਕੇ।
ਮਾਤਾ ਸਾਹਿਬ ਦੇਵਾਂ ਦੀ ਗੋਦ। ਜਾਇ ਬਿਰਾਜੇ ਹੋ ਕੇ ਮੋਦ।

ਦੋਹਿਰਾ॥

*ਸ਼ਰਮ ਧਰਮ ਦੀ ਰੱਖ ਕੇ ਜਾਨ ਆਪਣੀ ਵਾਰ।*
*ਚਾਨਣ ਕਰਨ ਅਕਾਸ਼ ਵਿਚ ਪਹੁੰਚੇ ਤੇਗਾਂ ਮਾਰ।*

## ਅਸੀਸ ਤੇ ਪ੍ਰੇਮ ਸੰਦੇਸ਼ਾ

*ਸਾਚ ਕਹੋਂ ਸੁਨ ਲੇਹੁ ਸਭੈ,*
*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥*

### ਝੂਠ ਨੂੰ ਛੱਡ ਕੇ

ਮੈਂ ਮੇਰੀ ਦੇ ਤਯਾਗਣ ਤੇ ਸੱਚ ਪ੍ਰਗਟਾਉਣ ਲਈ

### ਜਾਨਣੇ ਦਾ ਕੇਂਦਰ

ਧਰਮ ਤੇ ਸਿੱਖੀ ਕੀ ਚੀਜ਼ ਹੈ ਤੇ ਆਪਸ ਵਿਚ ਇਹਨਾਂ ਦਾ ਕਿੰਨਾ ਕੁ ਪਿਆਰ ਹੋਣਾ ਚਾਹੀਦਾ ਹੈ, ਦੂਜੇ ਪਾਸੇ ਮਦ ਮਤਸਰ ਤੇ ਵੈਰ ਈਰਖਾ ਕੀ ਮਲੀਨ ਚੀਜ਼ਾਂ ਹਨ, ਉਹਨਾਂ ਦੀਆਂ ਜੀਉਂਦੀਆਂ ਜਾਗਦੀਆਂ ਮੂਰਤੀਆਂ ਦੇ ਪੂਰਨੇ ਪਿਛਲੇ ਪਤ੍ਰਿਆਂ ਵਿਚ ਆਪ ਪੜ੍ਹ ਹੀ ਆਏ ਹੋ।

ਆਪ ਹੱਛੀ ਤਰ੍ਹਾਂ ਜਾਣਦੇ ਹੋ ਕਿ ਇਕ ਪੈਸਾ ਵੀ ਕੋਈ ਨਹੀਂ ਦੇਣਾ ਚਾਹੁੰਦਾ ਜਦ ਤਕ ਕਿ ਵਧੀਕ ਦੀ ਆਸ਼ਾ ਨਾ ਰੱਖ ਲਵੇ ਪਰ ਇਹ ਜਿੰਦਾਂ ਹੂਲਣੀਆਂ ਤੇ 'ਸੀ' ਨਾ ਕਰਨੀ ਸਿਰਫ਼ ਧਰਮ ਦਾ ਸਨੇਹ ਤੇ ਅਤੁੱਟ ਵਿਸ਼ਵਾਸ ਹੈ ਜੋ ਆਪਾ ਮੇਟ ਕੇ ਪਰਮ ਜੋਤ ਵਿੱਚ ਲੈ ਹੋ ਜਾਣ ਦੀ ਲਾਲਸਾ ਹੀ ਕਰ ਸਕਦੀ ਹੈ। ਕੋਈ ਸੰਸਾਰੀ ਬਲ ਜਾਂ ਲਾਲਚ ਅਜੇਹੇ ਖਿੜੇ ਮੱਥੇ ਸੀਸ ਦੇਣ ਵਾਲੇ ਧਰਮਬੀਰ ਨਹੀਂ ਪੈਦਾ ਕਰ ਸਕਦਾ। ਵੇਖ ਲਵੋ, ਮਾਮੂਲੀ ਗੱਲ, ਚਿੰਤਾ ਜਾਂ ਫ਼ਿਕਰ ਵੀ ਕੋਈ ਨਿੱਕਾ ਜੇਹਾ ਰੋਗ ਹੀ ਕਿਸ ਤਰ੍ਹਾਂ ਜਾਨ ਸੁਕਾ ਦੇਂਦਾ ਹੈ, ਧਰਮ ਦੀ ਆਣ ਕੈਸੀ ਹੈ।

ਚੱਕ੍ਰਵਰਤੀ ਮਹਾਰਾਜਾ ਯੁਧਿਸ਼ਟਰ ਆਪਣੀ ਧਰਮ ਪਤਨੀ ਮਹਾਰਾਣੀ ਦ੍ਰੋਪਦੀ ਦਾ ਕੈਰਵ ਸਭਾ ਵਿਚ ਨਗਨ ਕੀਤੇ ਜਾਣ ਦੇ ਮਲੀਨ ਕਾਰੇ ਨੂੰ ਗੰਭੀਰਤਾ ਨਾਲ ਸਹਾਰ ਲਿਆ ਤੇ ਆਪਣੇ ਬਲੀ ਭਰਾਵਾਂ ਦੇ ਰੋਸ ਭਰੇ ਸੰਕੇਤ ਵੀ ਨਾ ਮੰਨੇ ਪਰ ਕੀਤੇ ਹੋਏ ਬਚਨ ਨੂੰ ਨਾ ਉਲੰਘਿਆ ਤੇ ਧਰਮ ਭਾਵ ਦੀ ਦ੍ਰਿੜ੍ਹਤਾ ਦਰਸਾਈ। ਇਸ ਤੋਂ ਸਿੱਧ ਹੁੰਦਾ ਹੈ ਕਿ ਅਜੇਹੀ ਅਣਖ ਚੋਭਣ ਵਾਲੀ ਦਸ਼ਾ 'ਤੇ ਵੀ ਪਹੁੰਚ ਕੇ ਕੋਈ ਖਾਸ ਅਦੁੱਤੀ ਅਨੰਦ ਸੀ ਕਿ ਜਿਸ ਦੀ ਮੌਜ ਨੇ ਚੁੱਪ ਕਰਾਈ ਰੱਖਿਆ, ਇਹ ਸਹਾਰਾ ਸਿਰਫ਼ ਧਰਮ 'ਤੇ ਦ੍ਰਿੜ੍ਹ ਵਿਸ਼ਵਾਸ ਦਾ ਹੀ ਫਲ ਸੀ।

ਧਰਮ ਪਾਲਣ ਦਾ ਸੁਖ ਸਿਰਫ਼ ਧਰਮੀ ਹੀ ਜਾਣ ਸਕਦੇ ਹਨ, ਸੰਸਾਰੀ ਜੀਵ ਜੋ ਮਾਇਆ ਦੇ ਦਾਸ ਹਨ, ਧਰਮ ਦੀ ਉਚੇਰੀ ਵਰਤਣ ਉਹਨਾਂ ਦੀ ਪਹੁੰਚ ਤੋਂ ਪਰੇ

ਹੈ, ਏਸ ਗਲੀ ਦੇ ਪੰਧਾਊ ਧਨ ਧਾਮ ਤੇ ਸੰਪਦਾ-ਸੰਤਾਨ ਸਭ ਨਾਲੋਂ ਧਰਮ ਨੂੰ ਹੀ ਸ੍ਰੇਸ਼ਟ ਸਮਝਦੇ ਹਨ।

*ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ॥*
*ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ॥*

(ਸ੍ਰੀ ਗੁਰੂ ਗੋਬਿੰਦ ਸਿੰਘ ਜੀ)

ਸਾਡਾ ਮਤਲਬ ਇਹ ਤਵਾਰੀਖੀ ਪਤ੍ਰੇ ਲਿਖ ਕੇ ਸਿੱਖਾਂ ਦੇ ਉਸ ਉੱਚ ਆਸ਼ੇ ਨੂੰ ਦੱਸਣਾ ਹੈ ਕਿ ਜਿਸ ਨਾਲ ਸਿੱਖੀ ਪ੍ਰਾਪਤ ਹੋ ਕੇ ਦ੍ਰਿੜ੍ਹਤਾ 'ਤੇ ਪਹੁੰਚ ਸਕਦੀ ਹੈ। ਜੋ ਕਿਸੇ ਦੀ ਦੁੱਖ ਵੇਲੇ ਸੇਵਾ ਨਾ ਕਰੇ ਉਹ ਸਿੱਖਾਂ ਦੀ ਸ਼੍ਰੇਣੀ ਵਿਚ ਨਹੀਂ ਆ ਸਕਦਾ, ਜੋ ਅਪਣੱਤ ਨੂੰ ਮਾਰ ਕੇ ਸਾਰੇ ਹੀ ਇਕ ਪਰੀਪੂਰਨ ਬ੍ਰਹਮ ਨੂੰ ਨਹੀਂ ਲਖ ਸਕਦਾ, ਉਹ ਸਿੱਖੀ ਮੰਡਲ ਤੋਂ ਪਰੇ ਹੈ।

ਇਤਿਹਾਸਕ ਗੱਲ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਰਣਭੂਮੀ ਵਿਚ ਪਾਣੀ ਪਿਲਾਉਣ ਵਾਲਾ ਸਿੱਖ ਆਪਣੀ ਸਫ ਨੂੰ ਲੰਘ ਕੇ ਘਾਇਲ ਤੁਰਕਾਂ ਨੂੰ ਵੀ ਪਾਣੀ ਉਸੇ ਹੀ ਪ੍ਰੇਮ ਨਾਲ ਦੇਂਦਾ ਹੈ, ਜਿਸ ਤਰ੍ਹਾਂ ਸਿੱਖਾਂ ਨੂੰ, ਕਿਉਂ ਜੋ ਉਸ ਨੂੰ ਸਰੀਰ ਨਾਲ ਤਾਂ ਕੋਈ ਦ੍ਵੈਤ ਨਹੀਂ, ਸਿਰਫ਼ ਉਸ ਦੇ ਕੁਕਰਮ, ਅਹੰਤਾ ਤੇ ਅਨੀਤ ਤੋਂ ਸੂਗ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂ ਪਹਾੜੀ ਰਾਜੇ ਤੇ ਮਸੰਦਾਂ ਨੂੰ ਅਨੀਤ ਦਾ ਫਲ ਡੰਡ ਦਿੱਤਾ ਪਰ ਤੁਰਕਾਂ ਦਾ ਏਨਾ ਪਿਆਰ ਕਿ ਨਬੀ ਖਾਨ ਤੇ ਗ਼ਨੀ ਖਾਨ ਆਦਿਕਾਂ ਨੇ ਮੋਢੇ 'ਤੇ ਚੁੱਕ ਕੇ ਸਹਾਇਤਾ ਦੇਣੀ। ਬੁੱਧੂ ਸ਼ਾਹ ਜੈਸੇ ਸੇਵਕਾਂ ਦਾ ਤਨ ਮਨ ਸਰਵਸਵ ਕੁਰਬਾਨ ਕਰ ਦੇਣਾ। ਪਠਾਨ ਬੱਚਿਆਂ ਦਾ ਨੌਕਰ ਰੱਖਣਾ, ਇਹ ਸਾਰੇ ਇਤਿਹਾਸਿਕ ਪ੍ਰਸੰਗ ਵਖਯਾਤ ਕਰਦੇ ਹਨ ਕਿ ਸਿੱਖੀ ਮਾਰਗ ਕਿਸੇ ਖਾਸ ਧੜੇ ਯਾ ਪਾਸੇ ਦਾ ਤਰਫ਼ਦਾਰ ਨਹੀਂ। ਕੇਵਲ ਧਰਮ ਪਿਆਰ ਤੇ ਸੱਚ ਦਾ ਪੌਰਖੁ ਹੀ ਸੀ ਕਿ ਜਿਸ ਨਾਲ ਅਨਾਥਾਂ ਦੀ ਰਖਿਆ ਤੇ ਜਰਵਾਣਿਆਂ ਨੂੰ ਡੰਡ ਦਿੱਤਾ ਗਿਆ।

ਤੇਰੀ ਨੀਂਹ ਹੈ 'ਸੱਚ ਤੇ ਸਿਦਕ' ਵਾਲੀ, ਗਾਰਾ 'ਸੇਵ ਉਪਕਾਰ' ਨੇ ਲਾਇਆ ਹੈ।
ਇੱਟਾਂ ਲੱਗੀਆਂ ਵਿੱਚ 'ਸ਼ਹੀਦ' ਤੇਰੇ, ਛੱਤ 'ਜੱਤ' ਦੀ ਮੇਲ ਮਿਲਾਇਆ ਹੈ।
ਥੰਮੇ 'ਪ੍ਰੇਮ ਤੇ ਨੇਮ' ਦੇ ਜੜੇ ਦੋਵੇਂ, ਬੂਹਾ 'ਸਭ ਨੂੰ ਖੁਲ੍ਹ ਦਾ ਲਾਇਆ ਹੈ।
ਜੇਹੇ ਸੁੰਦਰ ਮਕਾਨ ਦੇ ਰਹਿਣ ਵਾਲਾ 'ਸ਼ੇਰ ਖਾਲਸਾ' ਨਾਮ ਸਦਾਇਆ ਹੈ।

**ਕਬਿੱਤ॥**

ਤੇਰੇ 'ਗੁਰੂ ਨਾਨਕ' ਨੂੰ ਸਾਰਾ ਲੋਕ ਗੁਰੂ ਆਖੇ,
ਚੱਲ ਚੱਲ ਜਿਸ 'ਸਾਰਾ ਦੇਸ ਹੈ ਸੁਧਾਰਿਆ'।
ਤੇਰੇ 'ਗੁਰੂ ਪੰਜਵੇਂ" ਨੇ ਕੇਡੇ ਕੇਡੇ ਖੇਦ ਸਹੇ,
ਛਾਲੇ ਛਾਲੇ ਪਿੰਡਾ 'ਤੱਤੀ ਰੇਤ' ਨੇ ਉਭਾਰਿਆ।

ਤੇਰੇ 'ਗੁਰੂ ਨੌਵੇਂ' ਕੀਤੀ ਰੱਛਿਆ ਹੈ ਦੁਖੀਆਂ ਦੀ,
ਹਿੰਦੂ ਨੂੰ ਬਚਾਇ ਸੀਸ ਆਪਣਾ ਹੈ ਵਾਰਿਆ।
ਤੇਰਾ ਗੁਰੂ ਦਸਵਾਂ ਗੋਬਿੰਦ ਸਿੰਘ ਸੂਰਮਾ ਹੈ,
'ਪਿਤਾ' 'ਪੂਤ ਚਾਰ' ਵਾਰ 'ਤੈਨੂੰ ਹੈ ਸਵਾਰਿਆ'।
ਚਾਰੇ ਜੋ 'ਸਪੂਤ ਗੁਰ' ਤੇਰੇ ਭਾਰੇ ਬੀਰ ਵੀਰਾ,
ਕੂਲੀ ਕੂਲੀ ਜਾਨਾਂ ਤੇਰੀ ਖਾਤਰ ਦਿਵਾਈਆਂ।
'ਅਜੀਤ' ਤੇ 'ਜੁਝਾਰ' 'ਜ਼ੋਰਾਵਰ' ਅਤੇ 'ਫਤਹਿ' ਚਾਰ,
ਚਾਰੇ ਬੀਰ ਚਾਰੇ ਨਾਮ, ਚਾਰੇ ਸੀ ਵਿਖਾਈਆਂ।
'ਪੰਜ ਜੋ ਪਿਆਰੇ' ਤੇਰੇ ਸੀਸ ਧਰੇ ਤਲੀਆਂ 'ਤੇ,
ਅਜੇ ਤੀਕ ਖਾਵਨਾਂ ਤੂੰ ਜਿਨ੍ਹਾਂ ਦੀ ਕਮਾਈਆਂ।
'ਚਾਲੀ ਤੇਰੇ ਮੁਕਤੇ' ਸ਼ਹੀਦ ਜਿਨ੍ਹਾਂ ਲੱਖ ਜਾਨਾਂ,
ਦੁਖੀ ਅਤੇ ਜ਼ਾਲਮਾਂ ਬਚਾਈਆਂ ਖਪਾਈਆਂ।
'ਮਨੀ ਸਿੰਘ' 'ਤਾਰੂ ਸਿੰਘ' ਜੇਹੇ ਨੀ ਸ਼ਹੀਦ ਤੇਰੇ,
ਬੰਦ ਬੰਦ ਕਟਵਾਏ ਖੋਪਰੀ ਲਹਾਈਆਂ।
'ਦੀਪ ਸਿੰਘ' 'ਤਾਰਾ ਸਿੰਘ' ਤੇਰਾ ਹੈ 'ਮਤਾਬ ਸਿੰਘ,
ਸੂਰਮੇ ਬਹਾਦਰਾਂ ਨੇ ਤੇਗਾਂ ਸੀ ਚਲਾਈਆਂ।
'ਸੁਬੇਗ ਸਿੰਘ' 'ਮਤੀ ਰਾਮ' ਤੇਰਾ ਹੈਜ਼ 'ਸ਼ਾਹਬਾਜ ਸਿੰਘ',
ਚਰਖੜੀ 'ਤੇ ਚੜ੍ਹ ਅਤੇ ਦੇਹਾਂ ਚਿਰਵਾਈਆਂ।
ਤਕ ਕੇਡੇ 'ਸੂਰਮੇ ਸ਼ਹੀਦ' ਤੇਰੇ ਖਾਲਸਾ ਜੀ!
ਜਿਨ੍ਹਾਂ ਨਿਜ 'ਰੱਤ' ਵੀਟ ਨਦੀਆਂ ਵਹਾਈਆਂ।

## ਬੈਂਤ

ਹਾਏ ਖਾਲਸਾ ਵੇਖ ਬਜ਼ੁਰਗ ਤੇਰੇ,
ਤੇਰੇ ਵਾਸਤੇ ਦੁੱਖਾਂ ਨੂੰ ਝੱਲਿਆ ਜੀ।
ਜਾਨਾਂ ਵਾਰੀਆਂ ਪਿਆਰੀਆਂ ਘੋਲ ਤੈਥੋਂ,
ਸਦਕਾ ਜਿਨ੍ਹਾਂ ਦਾ ਅੱਜ ਤੂੰ ਫਲਿਆ ਜੀ।
ਤੇਰਾ ਪੰਥ ਸ਼ਹੀਦੀਆਂ ਨਾਲ ਭਰਿਆ,
ਨਿਰਾ ਰੱਤ ਦੇ ਨਾਲ ਤੂੰ ਪਲਿਆ ਜੀ।
ਹਾਏ ! ਸ਼ੋਕ ਜੇ ਅਜੇ ਵੀ ਵਿਚ,
ਤੇਰੇ ਭਾਂਬੜ ਪਯਾਰ ਦਾ ਭੜਕ ਨਾ ਬੋਲਿਆ ਜੀ।

